ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਅੰਦਰ ਪੜ੍ਹੋ :



ਸੰਪਾਦਕ :
ਰਾਜਪਾਲ ਸਿੰਘ

ਅੰਕ 15 ਕੀਮਤ : 2 ਰੁਪਏ ਫਰਵਰੀ 1989

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਸੰਪਾਦਕੀ ਬੋਰਡ :
ਸੁਭਾਸ਼ ਪਰਿਹਾਰ
ਭੂਰਾ ਸਿੰਘ

ਚੰਦੇ ਭੇਜਣ ਲਈ ਪਤਾ
ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨ ਸੀਹਾਂ ਦੌਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

## ਸੰਪਾਦਕੀ :

ਭਾਰਤ ਦੇ ਸੰਵਿਧਾਨ ਵਿਚ ਜਮਹੂਰੀਅਤ, ਅਜਾਦੀ, ਸਮਾਜਵਾਦ, ਸਭ ਲਈ ਬਰਾਬਰ ਮੌਕੇ, ਬਰਾਬਰ ਕਨੂੰਨ ਆਦਿ ਗੱਲਾਂ ਬੜੀਆਂ ਲੰਮੀਆਂ ਲਮੀਆਂ ਧਾਰਾਵਾਂ ਦੇ ਰੂਪ ਵਿਚ ਦਰਜ ਹਨ । ਪਰ ਅਮਲ ਵਿਚ ਇਹ ਸਭ ਕੁਝ ਕਿੰਨਾ ਕੁ ਲਾਗੂ ਹੁੰਦਾ ਹੈ ਇਹ ਅਸੀਂ ਸਾਰੇ ਚੰਗੀ ਤਰਾਂ ਜਾਣਦੇ ਹੀ ਹਾਂ । ਇਸੇ ਤਰਾਂ 1976 ਵਿਚ ਸੰਵਿਧਾਨ ਦੀ 42 ਵੀਂ ਸੋਧ ਨਾਲ ਭਾਰਤੀ ਸੰਵਿਧਾਨ ਦੀ ਧਾਰਾ 51 (A) ਤਹਿਤ ਨਾਗਰਿਕਾਂ ਦੇ ਕੁਝ ਬੁਨਿਆਦੀ ਫਰਜ ਵੀ ਦਰਜ ਕੀਤੇ ਗਏ ਜਿਨਾਂ ਤੇ ਅਮਲ ਕਰਨਾ ਹਰ ਨਾਗਰਿਕ ਦੀ ਬੁਨਿਆਦੀ ਜਿੰਮੇਵਾਰੀ ਹੈ । ਇਨਾਂ 10 ਬੁਨਿਆਦੀ ਫਰਜਾਂ ਦੀ ਸੂਚੀ ਵਿਚ ਅੱਠਵੇਂ ਨੰਬਰ ਤੇ ਇਕ ਇਹ ਫਰਜ ਵੀ ਦਰਜ ਕੀਤਾ ਗਿਆ ਹੈ ਕਿ–

'ਭਾਰਤ ਦੇ ਹਰ ਨਾਗਰਿਕ ਦਾ ਇਹ ਬੁਨਿਆਦੀ ਫਰਜ ਹੈ ਕਿ ਉਹ ਵਿਗਿਆਨਕ ਦ੍ਰਿਸਟੀਕੋਣ, ਮਾਨਵਵਾਦ ਅਤੇ ਘੋਖ ਪੜਤਾਲ ਦੀ ਭਾਵਨਾ ਵਿਕਸਿਤ ਕਰੇ' ।

ਇਸ ਬੁਨਿਆਦੀ ਫਰਜ ਬਾਰੇ ਤਾਂ ਕਿਸੇ ਨੂੰ ਕੋਈ ਕਿੰਤੂ ਨਹੀਂ ਹੋ ਸਕਦਾ । ਪਰ ਜਦ ਇਹ ਧਾਰਾ ਦਰਜ ਕਰਨ ਵਾਲੀ ਸਰਕਾਰ ਦੇ ਆਪਣੇ ਅਮਲ ਵਲ ਵਖਦੇ ਹਾਂ ਤਾਂ ਫਿਰ ਉਹੀ ਕੁਝ ਨਜਰ ਆਉਂਦਾ ਹੈ ਜੋ ਸੰਵਿਧਾਨ ਵਿਚ ਦਰਜ ਹੋਰ ਚੰਗੇ ਚੰਗੇ ਸ਼ਬਦਾਂ ਬਾਰੇ ਹੈ । ਕਦੇ ਕਦੇ ਤਾਂ ਇਹ ਸ਼ੱਕ ਪੈਂਦਾ ਹੈ ਕਿ ਸ਼ਾਇਦ ਸਰਕਾਰ ਨੇ ਆਪਣੇ ਲਈ ਕਿਤੇ ਅਜਿਹੀ ਧਾਰਾ ਅਣ ਐਲਾਨੇ ਤੌਰ ਤੇ ਅਪਣਾ ਰੱਖੀ ਹੈ ਕਿ ਉਹ ਨਾਗਰਿਕਾਂ ਵਿਚ ਵਿਗਿਆਨਕ ਦ੍ਰਿਸਟੀਕੋਣ ਤੇ ਘੋਖ ਪੜਤਾਲ ਦੀ ਭਾਵਨਾ ਪੈਦਾ ਹੋਣ ਤੋਂ ਰੋਕਣ ਲਈ ਹਰ ਸੰਭਵ ਯਤਨ ਕਰੇਗੀ ।

ਲੋਕਾਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਤੇ ਘੋਖ ਪੜਤਾਲ ਦੀ ਭਾਵਨਾ ਵਿਕ-ਸਿਤ ਕਰਨ ਵਿਚ ਅਜੋਕੇ ਪ੍ਰਚਾਰ ਮਾਧਿਅਮ ਖਾਸ ਕਰ ਟੀ.ਵੀ. ਆਦਿ ਮਹੱਤਵਪੂਰਨ ਭੂਮਿਕਾ ਨਿਭਾ ਸਕਦੇ ਹਨ । ਪਰ ਇਥੇ ਤਾਂ ਕੋਸਿਸ਼ ਕਰਕੇ ਉਹ ਫਿਲਮਾਂ ਲੱਭ ਲੱਭ ਕੇ ਦਿਖਾਈਆਂ ਜਾਂਦੀਆਂ ਹਨ ਜੋ ਕਰਾਮਾਤਾਂ, ਪੁਨਰਜਨਮ ਜਾਂ ਭੂਤ ਪ੍ਰੇਤਾਂ ਆਦਿ ਦੀਆਂ ਕਲਪਿਤ ਕਹਾਣੀਆਂ ਤੇ ਆਧਾਰਿਤ ਹੋਣ । ਜਿੰਨਾਂ ਆਗੂਆਂ ਨੇ ਸੰਵਿਧਾਨ ਲਾਗੂ ਕਰਨਾ ਅਤੇ ਲੋਕਾਂ ਨੂੰ ਸੇਧ ਦੇਣੀ ਹੈ ਉਹ ਖੁਦ ਆਪਣਾ ਰੋਜ਼ ਦਾ ਪਰੋਗਰਾਮ ਜੋਤਿਸ਼ੀ ਦੀ ਸਲਾਹ ਨਾਲ ਬਨਾਉਂਦੇ ਹਨ, ਗੱਦੀ ਤੇ ਕਾਇਮ ਰਹਿਣ ਲਈ ਤਾਂਤ੍ਰਿਕਾਂ ਦੀਆਂ ਸੇਵਾਵਾਂ ਲੈਂਦੇ ਹਨ । ਮੀਂਹ ਪਵਾਉਣ ਲਈ ਸਰਕਾਰੀ ਤੌਰ ਤੇ ਯੱਗ ਕੀਤੇ ਜਾਂਦੇ ਹਨ । ਉਦਘਾਟਨ ਚਾਹੇ ਕਾਰਖਾਨੇ ਦਾ ਕਰਨਾ ਹੋਵੇ ਤੇ ਚਾਹੇ ਕਿਸੇ ਵਿਗਿਆਨਕ ਅਦਾਰੇ ਦਾ ਉਥੇ ਹਵਨ ਕੀਤੇ ਜਾਂਦੇ ਹਨ ਮੰਤਰ ਪੜੇ ਜਾਂਦੇ ਹਨ । ਇਥੋਂ ਤਕ ਕਿ ਸੈਟੇਲਾਈਟ ਛੱਡਣ ਮੌਕੇ ਵੀ ਨਾਰੀਅਲ ਤੋੜ ਕੇ ਪੂਜਾ ਕੀਤੀ ਜਾਂਦੀ ਹੈ (ਫਿਰ ਵੀ ਉਹ ਡੇਢ ਕੁ ਮਿੰਟ ਪਿਛੋਂ ਪੁਲਾੜ ਵਲ ਜਾਣ ਦੀ ਬਜਾਏ ਬੰਗਾਲ ਦੀ ਖਾੜੀ ਵਲ ਨੂੰ ਸਿਧਾ ਹੋ ਜਾਂਦਾ ਹੈ)

ਪਰ ਇਸਦੇ ਉਲਟ ਦੇਸ਼ ਭਰ ਵਿਚ ਬਹੁਤ ਸਾਰੀਆਂ ਜਥੇਬੰਦੀਆਂ ਹਨ ਜੋ ਸੱਚੀਓਂ ਲੋਕਾਂ ਵਿਚ ਵਿਗਿਆਨਕ ਚੇਤਨਾ ਪੈਦਾ ਕਰਨ ਦਾ ਕੰਮ ਕਰ ਰਹੀਆਂ ਹਨ । ਤਰਕਸ਼ੀਲ ਸੋਸਾਇਟੀ ਪੰਜਾਬ ਵੀ ਇਨਾਂ ਵਿਚੋਂ ਇਕ ਹੈ । ਇਹ ਧਾਰਾ ਸੰਵਿਧਾਨ ਵਿਚ ਦਰਜ ਕੀਤੀ ਹੁੰਦੀ ਚਾਹੇ ਨਾ, ਅਸੀਂ ਤਾਂ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਤੇ ਵਿਕਸਿਤ ਕਰਨਾ ਆਪਣਾ ਬੁਨਿਆਦੀ ਫਰਜ ਸਮਝਦੇ ਹੀ ਹਾਂ । ਪਰ ਸੋਚਣ ਵਾਲੀ ਗੱਲ ਇਹ ਹੈ ਕਿ ਇਹ ਧਾਰਾ ਦਰਜ ਕਰਨ ਵਾਲੀ ਸਰਕਾਰ ਖੁਦ ਇਸਤੋਂ ਬਿਲਕੁਲ ਉਲਟ ਕਿਉਂ ਚਲਦੀ ਹੈ ? ●

—ਰਾਜਪਾਲ ਸਿੰਘ

# ਆਤਮਾ ਨਿਰਾ ਪਾਖੰਡ

-ਪ੍ਰੋ: ਮੀਤ ਖਟੜਾ

ਭਾਰਤੀ ਲੋਕਾਂ ਦਾ ਵੱਡਾ ਹਿੱਸਾ ਅਧਿਆਤਮਵਾਦੀ ਵਿਚਾਰਧਾਰਾ ਅਤੇ ਅੰਧਵਿਸ਼ਵਾਸ਼ਾਂ ਦੀ ਮਾਰ ਹੇਠ ਹੈ । ਇਸ ਲਈ ਬਹੁਤੇ ਮਨਾਂ ਵਿਚ ਪ੍ਰਮਾਤਮਾ ਦਾ ਭੈਅ, ਆਤਮਾ ਦੀ ਨਿਰੰਤਰਤਾ ਜਾਂ ਆਵਾਗਾਉਣ ਜਿਹੇ ਸੰਕਲਪ ਹਾਵੀ ਹਨ ।

ਭਾਰਤੀ ਦਰਸ਼ਨ ਵਿਚ ਵੈਦਿਕ ਅਤੇ ਅਵੈਦਿਕ ਦੋ ਵਿਚਾਰਧਾਰਕ ਪ੍ਰੰਪਰਾਵਾਂ ਪਰਸਪਰ ਖਹਿਭੜ ਰਾਹੀ ਇਕ ਦੂਜੇ ਨੂੰ ਪ੍ਰਭਾਵਿਤ ਕਰਦੀਆਂ ਆ ਰਹੀਆਂ ਹਨ । ਜਿਨ੍ਹਾਂ ਅਨੁਸਾਰ ਮਨੁੱਖ ਦੀ ਉਤਪਤੀ ਦਾ ਨਿਰਣਾ ਕੀਤਾ ਜਾਂਦਾ ਰਿਹਾ ਹੈ । ਲੰਮਾ ਸਮਾਂ ਵੈਦਿਕ ਵਿਚਾਰਧਾਰਾ ਦੇ ਅਸਰ ਹੇਠ ਭਾਰਤੀ ਲੋਕ ਪ੍ਰਮਾਤਮਾ ਅਤੇ ਆਤਮਾ ਦੀ ਹੋਂਦ ਨੂੰ ਸਵਿਕਾਰਦੇ ਰਹੇ ਹਨ । ਇਸ ਪ੍ਰੰਪਰਾ ਅਨੁਸਾਰ, "ਜ਼ਿੰਦਗੀ ਤੇ ਸੋਚ ਦਾ ਸੋਮਾਂ ਆਤਮਾ ਹੈ, ਇਹ ਮਨੁੱਖ ਵਿਚ ਦੈਵੀ ਚੰਗਿਆੜਾ ਹੈ, ਆਤਮਾ ਸਾਹਾਂ ਦੇ ਪੰਘੂੜੇ ਰਾਹੀਂ ਸਰੀਰ ਵਿਚ ਆਉਂਦੀ ਹੈ ਅਤੇ ਮੌਤ ਦੀ ਡੋਲੀ ਰਾਹੀਂ ਸਰੀਰ ਤੋਂ ਚਲੀ ਜਾਂਦੀ ਹੈ", ਇਨ੍ਹਾਂ ਦਾ ਇਹ ਵੀ ਵਿਚਾਰ ਹੈ ਕਿ : (1) ਆਤਮਾ (ਚੇਤਨਾ) ਦੀ ਹੋਂਦ ਪਦਾਰਥ ਤੋਂ ਪਹਿਲਾਂ ਸੀ (2) ਆਤਮਾ ਦੀ ਹੋਂਦ ਸਰੀਰ ਤੋਂ ਬਿਨ੍ਹਾਂ ਹੋ ਸਕਦੀ ਹੈ (3) ਪਦਾਰਥ ਨਾਸ਼ਵਾਨ ਹੈ,ਪਰ ਆਤਮਾ ਸਰੀਰੀ ਅਤੇ ਅਵਿਨਾਸ਼ੀ । ਪਰ ਅਵੈਦਿਕ (ਵਿਗਿਆਨਕ) ਪਰੰਪਰਾ ਜਿਸਦੇ ਅਲੰਬਰਦਾਰ ਚਾਰ ਵਾਕ ਹਨ, ਨੇ ਵੇਦ (ਸ਼ਬਦ) ਨੂੰ ਪ੍ਰਮਾਣਕ ਨਹੀਂ ਮੰਨਿਆ । ਅਤੇ ਇਨ੍ਹਾਂ ਮੱਤਾਂ ਦਾ ਖੰਡਨ ਕੀਤਾ ਅਤੇ ਕਿਹਾ ਕਿ ਕਿਸੇ ਵੀ ਗਰੰਥ ਨੂੰ ਅੰਧ-ਵਿਸ਼ਵਾਸ਼ੀ ਹੋ ਕੇ ਅੰਤਮ ਸਚਾਈ ਮੰਨ ਲੈਣਾ ਦਾਰਸ਼ਨਿਕ ਖੋਜ ਕਾਰਜ਼ ਦੀ ਅਜ਼ਾਦੀ ਵਿਚ ਰੁਕਾਵਟ ਹੈ । ਉਨ੍ਹਾਂ ਅਨੁਸਾਰ ਦੁਨੀਆਂ ਵਿਚ ਅਜਿਹਾ ਕੋਈ ਵਰਤਾਰਾ ਨਹੀਂ, ਜੋ ਗਤੀਸ਼ੀਲ ਪਦਾਰਥ ਦੇ ਅਮਲ ਤੋਂ ਬਾਹਰਾ ਹੋਵੇ । ਇਸ ਲਈ ਆਵਾ-ਗਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਆਤਮਾ ਭਰਮ ਹੈ । ਦਿਸਦਾ ਜਗਤ ਹੀ ਸੱਚ ਹੈ ।

ਅਧਿਆਤਮਵਾਦੀ ਆਤਮਾ ਦੀ ਸੁਤੰਤਰ ਹੋਂਦ ਨੂੰ ਮੰਨਦੇ ਹਨ । ਜੋ ਪ੍ਰਤੱਖ ਅਤੇ ਪ੍ਰਮਾਣ ਦੀ ਕਸੌਟੀ ਅਨੁਸਾਰ ਪੂਰੀ ਨਹੀਂ ਉਤਰਦੀ । ਤੇ ਨਾ ਹੀ ਸਰੀਰ ਤੋਂ ਬਿਨਾਂ ਆਤਮਾ ਮਨੁੱਖੀ ਅਨੁਭਵ ਦੇ ਘੇਰੇ ਵਿਚ ਆਉਂਦੀ ਹੈ । ਉਪਨਿਸ਼ਦਾਂ ਅਨੁਸਾਰ ਆਤਮਾ ਦੀ ਸ਼ਕਲ ਅੰਗੂਠੇ ਵਰਗੀ, ਵਾਲ ਦੇ ਸੌਵੇਂ ਭਾਗ ਦੇ ਸੌਵੇਂ ਹਿੱਸੇ ਬਰਾਬਰ ਜੌਂਦੇ ਦਾਣੇ ਤੋਂ ਛੋਟੀ, ਜਾਂ ਅਣੂ ਵਰਗੀ ਹੈ । ਪਰ ਕੋਈ ਵੀ ਅਧਿਆਤਮਵਾਦੀ ਕਿਸੇ ਵੀ ਜੰਤਰ ਦੀ ਮਦਦ ਨਾਲ ਸਰੀਰ ਵਿਚ ਇਸਦੇ ਥਾਂ ਨੂੰ ਨਹੀਂ ਦੱਸ ਸਕਦਾ । ਵੀਰਜ਼ ਦੀ ਇਕ ਬੂੰਦ ਵਿਚ ਕਰੋੜਾਂ ਹੀ ਸ਼ੁਕਰਾਣੂੰ ਹੁੰਦੇ ਹਨ । ਜਿਨ੍ਹਾਂ ਵਿਚੋਂ ਇਕ ਸ਼ੁਕਰਾਣੂੰ ਇਕ ਬੱਚਾ ਪੈਦਾ ਕਰਨ ਲਈ ਕਾਫੀ ਹੈ । ਜੇਕਰ ਇਹ ਮੰਨ ਲਿਆ ਜਾਵੇ ਕਿ ਇਕ ਜ਼ੁਕਰਾਣੂੰ ਵਿਚ ਇਕ ਆਤਮਾ ਹੈ ਤਾਂ ਸਰੀਰ ਵਿਚ ਅਰਬਾਂ-ਖਰਬਾਂ ਆਤਮਾਵਾਂ ਹੋਣਗੀਆਂ । ਜੋ ਸੱਚ ਨਹੀਂ ਅਤੇ ਆਪਾ ਵਿਰੋਧੀ ਵੀ ਹੈ । ਚਾਰਵਾਕ ਨੇ ਲਿਖਿਆ, **"ਅਸੀਂ ਜੋ ਹਾਂ, ਸਾਖਿਆਤ ਉਹੀ ਹਾਂ, ਸਾਡੇ ਵਿਚ ਨਾ ਕੋਈ ਆਤਮਾ ਹੈ ਅਤੇ ਨਾ ਹੀ ਕੋਈ ਦੈਵੀ ਸ਼ਕਤੀ । ਆਤਮਾ ਅਤੇ ਪੁਨਰ ਜਨਮ ਦਾ ਸਿਧਾਂਤ ਨਿਰਾ ਧੋਖਾ ਹੈ"** । ਗੌਤਮ ਬੁੱਧ ਨੇ ਵੀ ਕਿਹਾ, "ਆਤਮਾ ਵਿਚ ਵਿਸ਼ਵਾਸ਼ ਰੱਖਣਾ ਉਪਯੋਗੀ ਨਹੀਂ । ਇਸ ਲਈ ਜੋ ਧਰਮ ਆਤਮਾ ਦੇ ਸਹਾਰੇ ਖੜੇ ਹਨ, ਉਹ ਅਪਣਾਉਣ ਯੋਗ ਨਹੀਂ ।"

ਆਤਮਾ ਦੇ ਤਜ਼ਰਬੇ ਬਾਰੇ ਇਥੇ ਆਮ ਪਰਚਾਰਿਆ ਜਾਦਾ ਹੈ ਕਿ ਰੂਸ ਵਿਚ ਤਜ਼ਰਬਾ ਕੀਤਾ ਗਿਆ, ਕਿ ਮਰ ਰਹੇ ਬੰਦੇ ਨੂੰ ਸ਼ੀਸ਼ੇ ਦੇ ਬਕਸੇ ਵਿਚ ਬੰਦ ਕਰ ਦਿੱਤਾ, ਜਦੋਂ ਬੰਦਾ ਮਰਿਆ ਤਾਂ ਆਤਮਾ ਸ਼ੀਸ਼ੇ ਨੂੰ ਤੋੜ ਕੇ ਨਿਕਲ ਗਈ । ਇਸ ਬਾਰੇ ਪ੍ਰਗਤੀ ਪ੍ਰਕਾਸ਼ਨ (ਮਾਸਕੋ) ਦੇ ਡਿਪਟੀ ਮੁਖ ਸੰਪਾਦਕ ਸ੍ਰੀ ਵੀ. ਲੁਸਕੋਟੋਵ ਨੇ ਇਸ ਨੂੰ ਨਿਰਾ ਬਕਵਾਸ ਦੱਸਿਆ ਅਤੇ ਇਹ ਗੱਲ ਪਰਚਾਰਨ ਵਾਲਿਆਂ ਤੇ ਹੱਸਿਆ । ਜੇਕਰ ਆਦਮੀ ਦੀ ਆਤਮਾ ਸ਼ੀਸ਼ਾ ਤੋੜ ਕੇ ਨਿਕਲ ਜਾਂਦੀ ਹੈ ਤਾਂ ਇਹੀ ਤਜ਼ਰਬਾ ਕਿਸੇ ਛੋਟੇ ਜਾਨਵਰ (ਕਿਰਲੀ, ਚੂਹਾ ਆਦਿ) ਨੂੰ ਬੋਤਲ ਵਿਚ ਪਾਕੇ ਆਸਾਨੀ ਨਾਲ ਕਰਕੇ ਦੇਖਿਆ ਜਾ ਸਕਦਾ ਹੈ । ਬੋਤਲ ਕਦੇ ਨਹੀਂ ਟੁਟਦੀ ।

ਆਤਮਾ ਦਾ ਸੰਕਲਪ ਰੋਜ਼ਾਨਾ ਜੀਵਨ ਵਿਚ ਵਾਪਰਨ ਵਾਲੀਆਂ ਭੌਤਿਕ ਜਾਂ ਮਾਨਸਿਕ ਕਿਰਿਆਵਾਂ ਦਾ ਮਨੁੱਖੀ ਮਨ ਤੇ ਪਿਆ ਇਕ ਅੰਧ-ਵਿਸ਼ਵਾਸ਼ੀ ਪ੍ਰਤੀਬਿੰਬ ਹੈ । ਮਨ ਕਿਸੇ ਆਦਮੀ ਦੇ ਅੰਦਰਲੇ ਆਪੇ ਦਾ ਦਿਮਾਗ 'ਚ ਬਣਿਆ ਬਿੰਬ

ਅਤੇ ਦਿਮਾਗ ਸਰੀਰ ਦਾ ਹਿੱਸਾ ।

ਵਿਗਿਆਨੀ, ਆਤਮਾ ਬਾਰੇ ਸਵਾਲਾਂ ਨੂੰ ਨਿਮਨਲਿਖਤ ਨੁਕਤਿਆਂ ਨਾਲ ਰੱਦ ਕਰਦੇ ਹਨ :

(I) ਆਤਮਾ ਪ੍ਰਤੱਖ ਦੇ ਅਧਾਰ ਤੇ ਪ੍ਰਮਾਣਿਕ ਨਹੀਂ ਹੁੰਦੀ ।

(2) ਜੇਕਰ ਆਤਮਾ ਸਰੀਰ ਵਿਚ ਹੈ, ਤਾਂ ਇਹ ਦੇਸ ਕਾਲ ਤੋਂ ਪਰ੍ਹੇ ਅਸੀਮਿਤ ਨਹੀਂ ਹੋ ਸਕਦੀ ।

(3) ਜੇਕਰ ਆਤਮਾ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਜਾਂਦੀ ਹੈ ਤਾਂ ਉਹ ਪਿਛਲੇ ਜਨਮ ਦੀਆਂ ਯਾਦਾਂ ਕਿਉਂ ਨਹੀਂ ਰੱਖਦੀ ।

(4) ਜੋ ਆਤਮਾ ਨੂੰ ਅਮਰ ਮੰਨਦੇ ਹਨ, ਉਹ ਆਪਣੇ ਵਿਸ਼ਵਾਸ਼ਾਂ ਦੇ ਅਨੁਕੂਲ ਵਿਵਹਾਰ ਕਿਉਂ ਨਹੀਂ ਕਰਦੇ । ਇਥੇ ਚੋਰ, ਡਾਕੂ, ਸਾਧੂ, ਰਿਸ਼ਵਤਖੋਰ, ਲਹੂ ਪੀਣੀਆਂ ਜੋਕਾਂ, ਮੌਜੂਦ ਹਨ । ਸਾਰਿਆਂ ਵਿਚ ਆਤਮਾ ਹੈ, ਤੇ ਹਰ ਆਤਮਾ ਵਿਚ ਇਕ ਪ੍ਰਮਾਤਮਾ ਵੱਸਦਾ ਹੈ । ਇਸ ਲਈ ਸਾਰੀਆਂ ਆਤਮਾਵਾਂ ਵਿਚ ਵੀ ਇਕੋ ਜਿਹੇ ਗੁਣ ਹੋਣੇ ਚਾਹੀਦੇ ਹਨ ।

(5) ਗਰਭ, ਮਾਦਾ ਅਤੇ ਨਰ ਦੇ ਮੇਲ ਦੁਆਰਾ ਹੀ ਠਹਿਰਦਾ ਹੈ, ਜੋ ਬਾਂਝ ਔਰਤ ਅਤੇ ਨ-ਮਰਦ ਆਦਮੀ ਦੇ ਮੇਲ ਨਾਲ ਨਹੀਂ ਵਾਪਰ ਸਕਦਾ ।

(6) ਭਾਰਤ ਅੰਦਰ ਸਮੇਂ ਨੂੰ ਸਤਿਯੁਗ, ਤਰੇਤਾ, ਦੁਆਪਰ ਤੇ ਕਲਯੁਗ ਚਾਰ ਭਾਗਾਂ ਵਿਚ ਵੰਡਿਆ ਹੈ । ਸਤਿਯੁਗ ਵਿਚ ਸਚਾਈ ਦਾ ਰਾਜ ਸੀ । ਰਾਜਸੀ ਅਤੇ ਬੁਰੇ ਕੰਮ ਬਿਲਕੁਲ ਨਹੀਂ ਸਨ । ਜੇਕਰ ਆਤਮਾ ਨੂੰ ਕਰਮਾਂ ਕਰਕੇ ਹੀ ਪੁਨਰ ਜਨਮ ਧਾਰਨ ਕਰਨਾ ਪੈਂਦਾ ਹੈ ਤਾਂ ਸਤਿਯੁਗ ਤੋਂ ਬਾਦ ਕਦੇ ਵੀ ਦੈਂਤ ਪੈਦਾ ਨਾ ਹੁੰਦੇ ਅਤੇ ਦੇਵਤੇ ਹੀ ਹੁੰਦੇ ।

(7) ਵਾਇਰਸ ਨਿਰਜੀਵ ਹੈ । ਜੋ ਜੀਵਤ ਪ੍ਰਾਣੀ ਵਿਚ ਆਕੇ ਹੀ ਸਜੀਵ ਹੁੰਦਾ ਹੈ ਅਤੇ ਆਪਣੇ ਅੰਸ਼ ਵਿਚ ਵਾਧਾ ਕਰਦਾ ਹੈ ।

(8) ਜਮਾਉਣ ਦੀ ਵਿਧੀ ਦੁਆਰਾ ਵਿਗਿਆਨੀਆਂ ਨੇ ਸਿੱਧ ਕਰ ਦਿੱਤਾ ਹੈ ਕਿ ਖਾਸ ਤਾਪਮਾਨ ਤੇ ਕਿਸੇ ਪ੍ਰਾਣੀ ਨੂੰ ਜਮਾ ਕੇ ਕਈ ਦਿਨਾਂ ਤੋਂ ਬਾਦ ਵੀ ਜੀਵਿਤ ਕੀਤਾ ਜਾ ਸਕਦਾ ਹੈ । ਇੰਨੇ ਦਿਨ ਆਤਮਾ ਕਿਥੇ ਰਹੇਗੀ ।

(9) ਸਪੰਜ ਵਿਚ ਤੰਤੂ ਪ੍ਰਣਾਲੀ ਹੈ । ਜੇਕਰ ਇਸਨੂੰ ਕਈ ਭਾਗਾਂ ਵਿਚ ਵੰਡ ਦੇਈਏ ਤਾਂ ਹਰ ਭਾਗ ਪੂਰਾ ਸਪੰਜ ਹੁੰਦਾ ਹੈ । ਕੀ ਹਰ ਹਿੱਸੇ ਵਿਚ ਵੱਖਰੀ-ਵੱਖਰੀ ਆਤਮਾ ਆ ਜਾਂਦੀ ਹੈ ?

ਪਹਿਲਾਂ ਮਨੁੱਖਾਂ ਦੀ ਗਿਣਤੀ ਘੱਟ ਸੀ । ਪਰ ਹੁਣ ਕਰੋੜਾਂ ਆਤਮਾਵਾਂ ਕਿਥੋਂ ਆ ਗਈਆਂ ? ਅਸਲ ਵਿਚ ਆਤਮਾ ਨਾਂ ਦੀ ਕੋਈ ਸ਼ੈਅ ਨਹੀਂ । ਸਰੀਰ ਇਕ ਤੰਤੂਆਂ ਦਾ ਸੰਗ੍ਰਹਿ ਹੈ । ਜੋ ਖੂਨ ਦੇ ਵਹਾਅ ਨਾਲ ਜਿਉਂਦਾ ਰਹਿੰਦਾ ਹੈ । ਤੰਤੂਆਂ ਦੀ ਜੀਵਿਤ ਧਾਰਾ ਅਤੇ ਦਿਲ ਤੇ ਦਿਮਾਗ ਦੀ ਕ੍ਰਿਰਿਆ ਸਦਕਾ ਸਮਾਜਕ ਵਰਤਾਰੇ ਵਿਚ ਗਿਆਨ ਇੰਦਰੀਆਂ ਦੁਆਰਾ ਅਨੁਭਵ ਹੋਏ ਗਿਆਨ ਜਾਂ ਅਹਿਸਾਸ ਨੂੰ ਹੀ ਅੰਧ-ਵਿਸ਼ਵਾਸ਼ੀ ਆਤਮਾ ਦਾ ਨਾਮ ਦਿੰਦੇ ਹਨ । ਆਤਮਾ, ਕਰਮਾਂ ਦਾ ਫਲ, ਪੁਨਰ ਜਨਮ ਆਵਾਗਵਨ, ਨਰਕ ਸੁਰਗ ਦੇ ਸੰਕਲਪਾਂ ਨੂੰ ਵਿਗਿਆਨਕ ਚੇਤਨਾ ਕੱਢ ਸਕਦੀ ਹੈ । ਜਿਸਨੂੰ ਫੈਲਾਉਣ ਦਾ ਜ਼ੁੰਮਾ ਵਿਗਿਆਨਕ ਸੋਚ ਵਾਲੇ ਵਿਅਕਤੀਆਂ ਉਪਰ ਆਉਂਦਾ ਹੈ ।

(ਸੰਗਰੂਰ ਵਿਖੇ ਪੜ੍ਹੇ ਗਏ ਪੇਪਰ ਦਾ ਸੰਖੇਪ ਰੂਪ)

●

# ਨੈਤਿਕ ਸਭਿਆਚਾਰ

–ਲਾਲਾ ਹਰਦਿਆਲ

ਹਾਥੀ ਦੀ ਪੈੜ ਵਾਂਗ, ਨੈਤਿਕ ਸਭਿਆਚਾਰ ਵਿਚ ਸਵੈ ਸਭਿਆਚਾਰ ਦੀਆਂ ਹੋਰ ਸਾਰੀਆਂ ਸ਼ਾਖਾਵਾਂ ਆ ਜਾਂਦੀਆਂ ਹਨ । ਨੀਤੀ ਸਾਸ਼ਤਰ (Ethics) ਮਨੁੱਖ ਨੂੰ ਉਸ ਦੇ ਫਰਜ ਤੋਂ ਜਾਣੂ ਕਰਵਾਉਂਦੀ ਹੈ । ਇਹ ਜਿੰਦਗੀ ਦੀ ਇਕ ਇਕ ਆਸਨਾ ਹੈ । ਤੁਹਾਡੀਆਂ ਸਾਰੀਆਂ ਸੋਚਾਂ ਅਤੇ ਅਮਲ ਪਹਿਲਾਂ ਅਤੇ ਪ੍ਰਮੁੱਖ ਤੌਰ ਤੇ ਨੀਤੀ ਸਾਸ਼ਤਰ ਦੇ ਖੇਤਰ ਨਾਲ ਸਬੰਧਤ ਹਨ । ਥੋੜੀਆਂ ਸੋਚਾਂ ਨੈਤਿਕ ਜਾਂ ਅਨੈਤਿਕ ਹੋ ਸਕਦੀਆਂ ਹਨ, ਸੋ ਨੀਤੀ ਸਾਸ਼ਤਰ ਤੁਹਾਡੀ ਸਖਸ਼ੀਅਤ ਦੀਆਂ ਬਹੁਤ ਡੂੰਘੀਆਂ ਗੁਫਾਵਾਂ ਨੂੰ ਜਾ ਗਾਹੁੰਦੀ ਹੈ, ਥੋੜੇ ਕੰਮ ਚੰਗੇ ਜਾਂ ਮਾੜੇ ਹੋ ਸਕਦੇ ਹਨ, ਉਹ ਸਾਰੇ ਹੀ ਨੀਤੀ ਨਿਯਮਾਂ ਦੁਆਰਾ ਢਾਲੇ ਅਤੇ ਮਾਪੇ ਜਾਂਦੇ ਹਨ । ਹਰ ਪਲ ਤੁਸੀਂ ਠੀਕ ਜਾਂ ਗਲਤ ਕਰ ਰਹੇ ਹੋ । ਜਿਵੇਂ ਹੀ ਤੁਸੀਂ ਖੜੋਂਦੇ, ਬੈਠਦੇ,



ਗੱਲਾਂ ਕਰਦੇ ਜ਼ਾਂ ਸੁਪਨਿਆਂ ਵਿਚ ਵੀ; ਤੁਸੀਂ ਨੀਤੀ ਨਿਯਮਾਂ ਨੂੰ ਮੰਨਦੇ ਜਾਂ ਨਕਾਰਦੇ ਰਹਿੰਦੇ ਹੋ । ਤੁਹਾਡੀ ਜਿੰਦਗੀ ਦਾ ਕੋਈ ਵੀ ਗੋਸ਼ਾ ਨੈਤਿਕਤਾ ਤੋਂ ਨਾਬਰ ਨਹੀਂ, ਨੈਤਿਕਤਾ ਜੋ ਸਰਬ ਵਿਆਪਕ ਅਤੇ ਸਰਬ ਸ਼ਕਤੀਮਾਨ ਹੈ ।

ਨੀਤੀ ਸਾਸ਼ਤਰ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ :–

(1) ਵਿਅਕਤੀਗਤ ਨੈਤਿਕਤਾ ਜੋ ਵਿਅਕਤੀ ਅਤੇ ਪ੍ਰੀਵਾਰ ਨਾਲ ਸਬੰਧਤ ਹੈ ।

(2) ਰਾਜ਼ਕੀ ਨੈਤਿਕਤਾ, ਜੋ ਰਾਜ ਅਤੇ ਇਸਦੀਆਂ ਸੰਸਥਾਵਾਂ ਦੀ ਸਾਰ ਲੈਂਦੀ ਹੈ । ਰਾਜਕੀ ਨੈਤਿਕਤਾ ਅੱਗੇ ਫੇਰ ਦੋ ਉਪ ਭਾਗਾਂ, ਰਾਜਨੀਤੀ ਅਤੇ ਅਰਥ ਸਾਸ਼ਤਰ ਵਿਚ ਵੰਡੀ ਜਾਂਦੀ ਹੈ ।

ਨੀਤੀ ਸਾਸ਼ਤਰ ਦੇ ਇਹ ਦੋ ਹਿੱਸੇ ਅਵੰਡ ਅਤੇ ਅੰਤਰ ਨਿਰਭਰ ਹਨ, ਜਿਵੇਂ ਕੌਂਗੀ ਦਾ ਜੋੜਾਂ । ਵਿਅਕਤੀਗਤ ਨੈਤਿਕਤਾ ਰਾਜਕੀ ਨੈਤਿਕਤਾ ਦੇ ਨਾਲ ਨਾਲ ਉਦੇ ਹੁੰਦੀ ਅਤੇ ਨਿਘਰਦੀ ਹੈ ਅਤੇ ਰਾਜਕੀ ਨੈਤਿਕਤਾ ਵੀ ਵਿਅਕਤੀਗਤ ਨੈਤਿਕਤਾ ਤੋਂ ਅਸਰ ਅੰਦਾਜ ਹੁੰਦੀ ਹੈ । ਨੇਕ ਵਿਅਕਤੀ, ਨੇਕ ਸਿਆਸਤ ਤੇ ਆਰਥਕ ਸੰਸਥਾਵਾਂ ਨੂੰ ਪੈਦਾ ਕਰਦੇ ਤੇ ਬਰਕਰਾਰ ਰਖਦੇ ਹਨ ਅਤੇ ਚੰਗੀਆਂ ਸੰਸਥਾਵਾਂ ਵਧੀਆ ਨਾਗਰਿਕ ਪੈਦਾ ਕਰਦੀਆਂ ਹਨ । ਵਿਅਕਤੀਗਤ ਨੀਤੀ ਆਚਰਣ ਮਾੜੀਆਂ ਸੰਸਥਾਵਾਂ ਅਧੀਨ ਨਹੀਂ ਪਨਪ ਸਕਦਾ ਅਤੇ ਉਤਮ ਸੰਸਥਾਵਾਂ ਵੱਢੀ ਖੋਰ ਅਤੇ ਨਿੱਘਰੇ ਲੋਕਾਂ ਦਰ-ਮਿਆਨ ਨਹੀਂ ਰਹਿ ਸਕਦੀਆਂ । ਰਾਜ ਅਤੇ ਵਿਅਕਤੀ ਵਿਚਕਾਰ ਲਗਾਤਾਰ ਕ੍ਰਿਆ ਅਤੇ ਪ੍ਰਤੀਕ੍ਰਿਆ ਚਲਦੀ ਹੈ । ਵਿਅਕਤੀ ਅਤੇ ਰਾਜ ਦੀਆਂ ਲੋੜਾਂ ਤੇ ਸਰਗਰਮੀਆਂ ਜ਼ਰੂਰੀ ਤੌਰ ਤੇ ਇਕੋ ਹਨ, ਜਿਵੇਂ ਪ੍ਰਮਾਣੂ ਸੂਰਜੀ ਮੰਡਲ ਦਾ ਇਕ ਲਘੂ ਰੂਪ ਹੈ । ਵਿਅਕਤੀਗਤ ਨਿੱਜੀ ਕਿਰਦਾਰ ਦੀ ਸੰਪੂਰਨਤਾ ਇਕ ਆਦਰਸ਼ ਰਾਜ ਵਿਚ ਹੀ ਸੰਭਵ ਹੈ, ਜਿਵੇਂ ਚੰਗੀ ਸਿਹਤ ਇਕ ਸਿਹਤਮੰਦ ਮਹੌਲ ਵਿਚ ਹੀ ਬਰਕਰਾਰ ਰੱਖੀ ਜਾ ਸਕਦੀ ਹੈ । ਕੁੱਝ ਉਸਤਾਦਾਂ ਨੇ ਨਿੱਜੀ ਨੈਤਿਕ ਨਿਯਮਾਂ ਨੂੰ ਪ੍ਰਚਾਰਿਆ ਹੈ, ਪ੍ਰੰਤੂ ਉਨਾਂ ਨੇ ਰਾਜਕੀ ਨੈਤਿਕਤਾ ਦੇ ਮਹੱਤਵ ਨੂੰ ਮਹਿਸੂਸ ਨਹੀਂ ਕੀਤਾ । ਉਹ ਇਸ ਵਿਸ਼ਵਾਸ ਦੇ ਧਾਰਣੀ ਲਗਦੇ ਹਨ ਕਿ ਆਚਰਣ ਦਾ ਵਿਕਾਸ ਹਰ ਕਿਸਮ ਦੀਆਂ ਸੰਸਥਾਵਾਂ ਅਧੀਨ ਇਕੋ ਜਿਹਾ ਹੁੰਦਾ ਹੈ ।

ਉਹ ਇਕ ਖਾਸ ਕਿਸਮ ਦੇ ਵਿਅਕਤੀਗਤ ਗੁਣ ਉਪਰ ਜੋਰ ਦਿੰਦੇ ਹਨ ਅਤੇ ਸਿਆਸੀ ਆਰਥਿਕ ਸਮੱਸਿਆਵਾਂ ਨੂੰ ਛੋਹਂਦੇ ਤਕ ਨਹੀਂ । ਇਸਾਈ, ਬਹਾਈ ਅਤੇ ਬੋਧੀ ਸੰਪਰਦਾਵਾਂ ਇਹੀ ਢੰਗ ਅਪਣਾਉਂਦੀਆਂ ਹਨ । ਇਕ ਬਹਾਈ ਪ੍ਰਚਾਰਕ ਨੇ ਮੈਨੂੰ ਕਿਹਾ, "ਅਸੀਂ ਸਾਰੀਆਂ ਸਰਕਾਰਾਂ ਅਧੀਨ ਸ਼ਾਂਤੀ ਨਾਲ ਰਹਿ ਸਕਦੇ ਹਾਂ" ਮੈਂ ਉਤਰ ਦਿਤਾ, "ਅਸੀਂ ਸਾਰੀਆਂ ਸਰਕਾਰਾਂ ਨੂੰ ਸੁਧਾਰਨ ਦਾ ਯਤਨ ਕਰਦੇ ਹਾਂ" ਤਜ਼ਰਬਾ ਦਸਦਾ ਹੈ ਕਿ ਜਾਬਰ ਸਰਕਾਰਾਂ ਅਤੇ ਸਰਮਾਏਦਾਰੀ ਪ੍ਰਬੰਧ ਅਧੀਨ ਆਮ ਮਰਦ ਅਤੇ ਔਰਤ ਸੱਤਾਵਾਦੀ, ਇਮਾਨਦਾਰ ਅਤੇ ਨਿਸ਼ਕਾਮ ਨਹੀਂ ਹੋ ਸਕਦਾ । ਇਥੋਂ ਤਕ ਕਿ ਸਾਧ ਸੰਤ ਵੀ ਪਾਪ ਕਰਦੇ ਹਨ, ਜੇ ਉਹ ਉਸ ਸਮਾਜ ਦੇ ਬਸ਼ਿੰਦੇ ਹੋਣ, ਜੋ ਨਿਰੰਕੁਸ਼ਤਾ, ਅਨਿਆਂ ਅਤੇ ਨਾ ਬਰਾਬਰੀ ਤੇ ਆਧਾਰਿਤ ਹੋਵੇ । ਕੋਈ ਵੀ ਬੰਦਾ ਸਿਆਸੀ ਆਰਥਿਕ ਵਾਤਾਵਰਣ ਦੇ ਪ੍ਰਭਾਵ ਤੋਂ ਪੂਰੀ ਤਰਾਂ ਬਚ ਕੇ ਨਹੀਂ ਰਹਿ ਸਕਦਾ । ਯੂਨਾਨੀ ਅਤੇ ਚੀਨੀ ਦਾਰਸ਼ਿਕਾਂ ਨੇ ਵਿਅਕਤੀਗਤ ਨੈਤਿਕਤਾ ਅਤੇ ਰਾਜਕੀ ਨੈਤਿਕਤਾ ਦੇ ਬੁਨਿਆਦੀ ਸਬੰਧ ਨੂੰ ਮੰਨਿਆ ਸੀ । ਉਨਾਂ ਨੇ ਵਿਅਕਤੀ ਅਤੇ ਰਾਜ ਦੋਨਾਂ ਦੇ ਆਦਰਸ਼ਕ ਰੂਪ ਦੀ ਖੋਜ ਅਤੇ ਵਿਆਖਿਆ ਕਰਨ ਦੀ ਕੋਸਿਸ਼ ਕੀਤੀ । ਆਧੁਨਿਕ ਸਮਿਆਂ ਵਿਚ ਕੁਝ ਵਿਚਾਰਕ ਆਪਣਾ ਧਿਆਨ ਵਿਅਕਤੀਗਤ ਨੈਤਿਕ ਮੁੱਲਾਂ ਦੇ ਵਿਕਾਸ ਨੂੰ ਨਜਰ ਅੰਦਾਜ ਕਰਕੇ ਸਿਆਸੀ ਤੇ ਆਰਥਿਕ ਸੰਸਥਾਵਾਂ ਨੂੰ ਅਰਪਣ ਕਰਨ ਦੀ ਉਲਟੀ ਗਲਤੀ ਕਰਦੇ ਹਨ । ਉਨਾਂ ਦਾ ਵਿਸਵਾਸ਼ ਹੈ ਕਿ ਚੰਗੀਆਂ ਸੰਸਥਾਵਾਂ ਆਪਣੇ ਆਪ ਵਿਅਕਤੀਗਤ ਨੈਤਿਕਤਾ ਦਾ ਸੰਚਾਰ ਕਰ ਦਿੰਦੀਆਂ ਹਨ, ਜਿਸ ਨੂੰ ਰਾਜਕੀ ਨੈਤਿਕਤਾ ਦੀ ਸਹਾਇਕ ਉਪਜ ਵਜੋਂ ਮੰਨਿਆ ਗਿਆ ਹੈ, ਨਾ ਕਿ ਇਕ ਅਜਾਦ ਅਤੇ ਅੰਤਰ ਨਿਰਭਰ ਸੰਗੀ । ਉਹ ਭੁਲ ਜਾਂਦੇ ਹਨ ਕਿ ਰਾਜਕੀ ਨੈਤਿਕਤਾ ਅਤੇ ਵਿਅਕਤੀਗਤ ਨੈਤਿਕਤਾ ਇਕੱਠੀਆਂ ਉਦੈ ਹੁੰਦੀਆਂ ਅਤੇ ਨਿਘਰਦੀਆਂ ਹਨ । ਤੁਹਾਨੂੰ ਇਕੋ ਵੇਲੇ ਵਿਅਕਤੀਗਤ ਵਿਕਾਸ ਅਤੇ ਸਿਆਸੀ ਆਰਥਿਕ ਸੰਸਥਾਵਾਂ ਦੀ ਸੁਧਾਈ ਲਈ ਪ੍ਰਤੀਬੱਧ ਹੋਣਾ ਚਾਹੀਦਾ ਹੈ । ਉਸ ਚਕਿਤਸਕ ਵਾਂਗ ਜੋ ਦੁਆਈ ਦੇਣ ਦੇ ਨਾਲ ਨਾਲ ਰੋਗੀ ਦੇ ਕਮਰੇ ਨੂੰ ਨਿੱਘਾ ਅਤੇ ਹਵਾਦਾਰ ਰੱਖਣ ਲਈ ਹਦਾਇਤ ਵੀ ਦਿੰਦਾ ਹੈ, ਆਵਦੀ ਸਖਸ਼ੀਅਤ ਅਤੇ ਸਮਾਜਿਕ ਵਾਤਾਵਰਣ ਇਕੱਠਿਆਂ ਨੂੰ ਹੀ ਵਿਕਸਤ ਕਰੋ, ਇਕ ਬਹੁਮੁੱਲੀ ਨਵੀਂ ਕਾਰ ਵੀ, ਮਾੜੀ, ਉਬੜ ਖਾਬੜ ਤੇ ਚਿੱਕੜ ਭਰੀ ਸੜਕ ਉਪਰ ਨਹੀਂ ਚਲ ਸਕਦੀ । ਰਾਜਨੀਤੀ ਅਤੇ ਅਰਥ ਸਾਸ਼ਤਰ ਰਾਜਨੀਤੀ ਦੇ ਅਖੰਡ ਹਿੱਸੇ ਹਨ ਅਤੇ ਇਕ ਦੂਜੇ ਤੋਂ ਜੁਦਾ ਨਹੀਂ ਕੀਤੇ ਜਾ ਸਕਦੇ । ●

(ਹਿੰਟਸ ਫਾਰ ਸੈਲਫ ਕਲਚਰ ਵਿਚੋਂ)

# ਮਾਨਵੀ ਖੂਨ ਅਤੇ ਖੂਨਦਾਨ

**-ਅਸ਼ੋਕ ਚਾਵਲਾ**

ਜੀਵਿਤ ਮਾਨਵੀ ਸਰੀਰ ਅੰਦਰ ਖੂਨ ਸੰਚਾਰ ਅਤੇ ਉਤਪਤੀ ਪ੍ਰਕਿਰਿਆ ਇਕ ਨਿਰੰਤਰ ਕਾਰਜ ਹੈ । ਮਾਨਵੀ ਸਰੀਰ ਦੀ ਹੋਂਦ ਲਈ ਖੂਨ ਇਕ ਅਜਿਹੀ ਜੜ੍ਹ-ਵਸਤੂ ਹੈ ਜੋ ਇਸ ਨੂੰ ਜਿੰਦਾ ਰੱਖਣ ਲਈ ਸਰੀਰ ਦੇ ਨਿਕੇ ਤੋਂ ਨਿਕੇ ਹਿੱਸੇ ਲਈ ਖੁਰਾਕੀ ਤੱਤ ਪ੍ਰਦਾਨ ਕਰਦਾ ਹੈ। ਸਰੀਰ ਦੀ ਚੁਸਤੀ ਫੁਰਤੀ ਤੇ ਗਤੀਸ਼ੀਲਤਾ ਸਰੀਰ ਵਿਚ ਪ੍ਰਵਾਹਿਤ ਖੂਨ ਦੁਆਰਾ ਹੀ ਸੰਭਵ ਹੈ ।

ਖੂਨ ਇਕ ਅਜਿਹਾ ਤਰਲ ਪਦਾਰਥ ਹੈ ਜੋ ਸਰੀਰ ਵਿਚਲੇ ਤੰਤੂਆਂ ਨੂੰ ਉਨਾਂ ਦੇ ਵਿਕਾਸ ਲਈ ਅਤੇ ਸੰਤੁਲਤ ਰੱਖਣ ਲਈ ਸਰੀਰ ਵਿਚ ਮੌਜੂਦ ਨਾੜੀਆਂ ਵਿਚ ਵਹਿੰਦਾ ਰਹਿੰਦਾ ਹੈ। ਖੂਨ ਦੀ ਹੋਂਦ ਤੋਂ ਬਿਨਾਂ ਜੀਵਨ ਦਾ ਸੰਕਲਪ ਨਹੀਂ ਕੀਤਾ ਜਾ ਸਕਦਾ ।

ਵਿਗਿਆਨਕ ਖੋਜਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਖੂਨ ਦੇ ਚਾਰ ਭਾਗ ਹੁੰਦੇ ਹਨ । ਲਾਲ ਕਣ (R.B.C.) ਸਫੈਦ ਕਣ (W.B.C.) ਪਲੇਟ-ਲੈਟਸ ਅਤੇ ਪਲਾਜ਼ਮਾ। ਖੂਨ ਦੇ ਹਰ ਕਤਰੇ ਵਿਚ 25 ਕਰੋੜ ਲਾਲ ਕਣ, 50 ਲੱਖ ਸਫੈਦ ਕਣ ਤੇ ਡੇਢ ਕਰੋੜ ਪਲੇਟ-ਲੈਟਸ ਹੁਦੇ ਹਨ ਅਤੇ ਪਲਾਜਮਾ ਖੂਨ ਦੀ ਉਤਪਤੀ ਤੇ ਸੁਰੱਖਿਆ ਲਈ ਧਰਾਤਲ ਪ੍ਰਦਾਨ ਕਰਦਾ ਹੈ। ਲਾਲ ਕਣ ਫੇਫੜਿਆਂ 'ਚੋਂ ਸਰੀਰ ਦੇ ਸਮੂਹ ਭਾਗਾਂ ਨੂੰ ਆਕਸੀਜਨ ਪਹੁੰਚਾ ਕੇ ਸ਼ਰੀਰ ਨੂੰ ਜਿੰਦਾ ਰਖਦੇ ਹਨ । ਸਫੈਦ ਕਣ ਸਰੀਰ ਤੇ ਮਾਰੂ ਪ੍ਰਭਾਵ ਪਾਉਣ ਵਾਲੇ ਕੀਟਾਣੂਆਂ ਨੂੰ ਨਸ਼ਟ ਕਰਕੇ ਸਰੀਰ ਨੂੰ ਬਿਮਾਰੀਆਂ ਤੋਂ ਮੁਕਤ ਕਰਵਾਉਣ ਵਿਚ ਆਪਣਾ ਯੋਗਦਾਨ ਪਾਉਂਦੇ ਹਨ। ਪਲੇਟ-ਲੈਟਸ ਸਰੀਰ ਵਿਚੋਂ ਕਿਸੇ ਕਾਰਣ ਖੂਨ ਦੇ ਵਹਿਣ ਤੇ ਬਾਹਰੀ ਵਹਾਅ ਸਮੇਂ ਖੂਨ ਗਾੜ੍ਹਾ ਕਰਦੇ ਹਨ ਜਿਸ ਕਰਕੇ ਆਮ ਹਾਲਤਾਂ ਵਿਚ ਮਾਮੂਲੀ ਵਹਾਅ ਕਾਰਨ ਜਿਆਦਾ ਖੂਨ ਦੀ ਜਾਇਆ ਹੋਣ ਦੀ ਸੰਭਾਵਨਾ ਨੂੰ ਰੋਕ ਸਕਣ ਵਿਚ ਮਦਦ ਮਿਲਦੀ ਹੈ। ਪਲਾਜਮਾ ਅਤਿ ਮਹੱਤਵ-ਪੂਰਣ ਰਸਾਇਣਾਂ ਤੇ ਪੌਸ਼ਟਿਕ ਪਦਾਰਥਾਂ ਨੂੰ ਸਰੀਰ ਦੇ ਸਭ ਭਾਗਾਂ ਤਕ ਪਹੁੰਚਾਉਂਦਾ ਹੈ ।

ਮਾਨਵੀ ਖੂਨ ਦੇ ਚਾਰ ਗਰੁੱਪ ਮੰਨੇ ਜਾਂਦੇ ਹਨ ਜਿੰਨਾਂ ਨੂੰ ਏ,ਬੀ,ਏ,ਬੀ ਅਤੇ ਓ ਗਰੁੱਪ ਕਿਹਾ ਜਾਂਦਾ ਹੈ । ਖੂਨ ਦਾ ਗਰੁੱਪ ਉਸ ਵਿਚ ਪ੍ਰਾਪਤ ਪ੍ਰੋਟੀਨਜ਼ ਦੀ ਮੌਜੂਦਗੀ ਜਾਂ ਗੈਰ-ਮੌਜੂਦਗੀ ਤੇ ਹੀ ਨਿਰਭਰ ਕਰਦਾ ਹੈ। ਕਾਰਲੈਂਡ ਸਟੀਨਰ ਦੁਆਰਾ ਕੀਤੇ ਗਏ ਖੂਨ ਦੇ ਗਰੁੱਪ ਵਰਗੀਕਰਨ ਨਾਲ ਇਸ ਦੇ ਪੌਜ਼ੇਟਿਵ (+) ਜਾਂ ਨੈਗੇਟਿਵ (—) ਹੋਣ ਸਬੰਧੀ ਨਵੀਨ ਧਾਰਾ ਪ੍ਰਚੱਲਤ ਹੁੰਦੀ ਹੈ। ਠੰਡੇ ਜ਼ਲਵਾਯੂ ਵਾਲੇ ਲੋਕਾਂ ਦਾ ਬਲੱਡ ਗਰੁੱਪ ਆਮ ਤੌਰ ਤੇ (ਓ) ਜਾਂ ਏ ਹੁੰਦਾ ਹੈ ਅਤੇ ਗਰਮ ਜਲਵਾਯੂ ਦੇ ਵਸਨੀਕਾਂ ਵਿਚ ਵਧੇਰੇ ਕਰਕੇ ਬੀ ਜਾਂ ਓ ਗਰੁਪ ਆਮ ਤੌਰ ਤੇ ਪਾਇਆ ਜਾਂਦਾ ਹੈ। ਖੂਨ ਦਾ ਗਰੁੱਪ ਕਦੇ ਵੀ ਬਦਲਦਾ ਨਹੀਂ । ਵਧੇਰੇ ਕਰਕੇ ਵਿਅਕਤੀ ਵਿਸੇਸ਼ ਦਾ ਖੂਨ ਗਰੁੱਪ ਉਸ ਦੇ ਪੈਤਰਿਕ ਗਰੁੱਪ ਨਾਲ ਹੀ ਸਮਾਨਤਾ ਰਖਦਾ ਹੈ। 95% ਲੋਕਾਂ ਦੇ ਖੂਨ ਵਿਚਲੇ ਲਾਲ ਕਣਾਂ ਵਿਚ ਇਕ ਹੋਰ ਅੰਸ਼ ਪ੍ਰਾਪਤ ਹੈ ਜਿਸ ਨੂੰ RH ਫੈਕਟਰ ਕਿਹਾ ਜਾਂਦਾ ਹੈ। ਇਹ ਸ਼ਬਦ (RHESUS) ਬਾਂਦਰ ਤੋਂ ਲਿਆ ਗਿਆ ਹੈ। ਕਿਉਂਕਿ ਉਸ ਦੇ ਖੂਨ ਵਿਚ ਇਹ ਅੰਸ਼ ਆਮ ਹੈ । ਜਿਸ ਖੂਨ ਵਿਚ ਇਹ ਅੰਸ਼ ਪਾਇਆ ਜਾਂਦਾ ਹੈ ਉਸ ਨੂੰ RH ਨੈਗੇਟਿਵ ਕਿਹਾ ਜਾਂਦਾ ਹੈ। RH(+) ਅਤੇ RH(—) ਦੇ ਸੁਮੇਲ ਤੇ ਸਰੀਰ ਅੰਦਰ ਐਂਟੀ-ਬਾਡੀਜ ਬਨਣੇ ਸ਼ੁਰੂ ਹੋ ਜਾਂਦੇ ਹਨ ਫਲਸਰੂਪ ਦਿਤਾ ਗਿਆ ਖੂਨ ਨਸ਼ਟ ਹੋਣ ਲੱਗ ਪੈਂਦਾ ਹੈ। ਭਾਵੇਂ ਜਦੋਂ ਕੋਈ RH(—) ਗਰੁੱਪ ਵਾਲੀ ਇਸਤਰੀ RL (+) ਗਰੁੱਪ ਵਾਲੇ ਬੱਚੇ ਦਾ ਗਰਭ ਧਾਰਨ ਕਰਦੀ ਹੈ ਤਾਂ ਬਚੇ ਦੇ ਖੂਨ ਕਣ ਇਸਤਰੀ ਦੇ ਖੂਨ-ਕਣਾਂ ਵਿਚ ਪ੍ਰਵੇਸ਼ ਹੋ ਕੇ ਐਂਟੀਬਾਡੀਜ ਬਨਾਉਣੇ ਸ਼ੁਰੂ ਕਰ ਦਿੰਦੇ ਹਨ ਜੋ ਫਿਰ ਬੱਚੇ ਅੰਦਰ ਪ੍ਰਵੇਸ਼ ਕਰਕੇ ਲਾਲ ਕਣਾਂ ਨੂੰ ਨਸ਼ਟ ਕਰਨਾ ਸ਼ੁਰੂ ਕਰ ਦਿੰਦੇ ਹਨ। ਸਿੱਟੇ ਵਜੋਂ ਪੀਲੀਆ ਜਾਂ ਹੋਰ ਘਾਤਕ ਬਿਮਾਰੀਆਂ ਆਦਿ ਲੱਗਣ ਦੇ ਆਸਾਰ ਬਹੁਤ ਵਧ ਜਾਂਦੇ ਹਨ। ਬੱਚੇ ਦੀ ਮੌਤ ਨੂੰ ਵੀ ਰੋਕ ਸਕਣਾ ਅਸੰਭਵ ਹੋ ਜਾਂਦਾ ਹੈ।

### ਖੂਨ ਦਾਨ :

ਅੱਜ ਦੀ ਤੇਜ ਰਫਤਾਰ ਅਤੇ ਹੰਗਾਮਿਆਂ ਭਰਪੂਰ ਜਿੰਦਗੀ ਵਿਚ ਸਹਿਜੇ ਹੀ ਕਈ ਵੇਰ ਅਚਾਨਕ ਸੱਟ ਵੱਜ ਜਾਣ ਕਾਰਨ, ਦੁਰਘਟਨਾਵਾਂ, ਹਸਪਤਾਲਾਂ ਵਿਚ ਉਪਰੇਸ਼ਨ



ਆਦਿ ਸਮੇਂ ਸਰੀਰ ਵਿਚੋਂ ਖੂਨ ਦੇ ਬਾਹਰੀ ਵਹਾਅ ਕਾਰਨ ਸਰੀਰ ਅੰਦਰ ਖੂਨ ਦੀ ਕਮੀ ਹੋ ਜਾਂਦੀ ਹੈ । ਤੇ ਵਿਅਕਤੀ ਵਿਸੇਸ਼ ਦੀ ਜ ਨ ਬਚਾਉਣ ਲਈ ਉਸ ਨੂੰ ਓਪਰਾ ਮਾਨਵੀ ਖੂਨ ਦਿਤਾ ਜਾਦਾ ਹੈ। ਖੂਨ ਦੀ ਮਹੱਤਤਾ ਉਸ ਸਮੇਂ ਹੋਰ ਵੀ ਵਧ ਜਾਂਦੀ ਹੈ ਜਦੋਂ ਸਾਨੂੰ ਪਤਾ ਲਗਦਾ ਹੈ ਕਿ ਮੈਡੀਕਲ ਵਿਗਿਆਨੀਆਂ ਦੀਆਂ ਅਣਥੱਕ ਕੋਸਿਸ਼ਾਂ ਦੇ ਬਾਵਜੂਦ ਵੀ ਮਾਨਵੀ ਖੂਨ ਦਾ ਕੋਈ ਬਦਲ ਨਹੀਂ ਤਿਆਰ ਕੀਤਾ ਜਾ ਸਕਿਆ। ਸੋ ਇਸ ਸਥੀਤੀ ਵਿਚ ਕਿਸੇ ਵੀ ਅਣਮੋਲ ਜਿੰਦੜੀ ਨੂੰ ਜੀਵਨ ਪੰਧ ਤੇ ਰੱਖਣ ਲਈ ਉਸ ਨੂੰ ਮਾਨਵੀ ਖੂਨ ਦੇ ਕੇ ਬਚਾਇਆ ਜਾ ਸਕਦਾ ਹੈ। ਇਹ ਵੀ ਵਰਨਣ ਯੋਗ ਹੈ ਕਿ ਸਮੁੱਚੀ ਮਾਨਵ ਜਾਤੀ ਭਾਵੇਂ ਉਹ ਕਿਸੇ ਸਥਾਨ, ਖਿੱਤੇ ਧਰਮ, ਕਬੀਲੇ ਆਦਿ ਨਾਲ ਸਬੰਧਤ ਹੋਵੇ ਸਭ ਦਾ ਖੂਨ ਉਪਰੋਕਤ ਵਰਗਾਂ ਵਿਚ ਹੀ ਮਿਲਦਾ ਹੈ। ਮਾਨਵ ਨੂੰ ਮਾਨਵ ਦਾ ਖੂਨ ਦੇ ਕੇ ਹੀ ਬਚਾਇਆ ਜਾ ਸਕਦਾ ਹੈ ਪਸ਼ੂ ਦਾ ਨਹੀਂ । ਅਮੀਰ-ਗਰੀਬ, ਗੋਰੇ-ਕਾਲੇ, ਮਧਰੇ-ਲੰਮੇ ਆਦਿ ਸਭ ਸਟੀਰਾਂ ਅੰਦਰ ਖੂਨ ਉਤਪਤੀ ਪ੍ਰਕ੍ਰਿਆ ਇਕਸਾਰ ਹੈ। ਕਿਸੇ ਵੀ ਮਰੀਜ ਨੂੰ ਉਸ ਦੇ ਖੂਨ-ਗਰੁੱਪ ਦਾ ਖੂਨ ਚੜ੍ਹਾਇਆ ਜਾ ਸਕਦਾ ਹੈ ਪਰ (ਓ) ਇਕ ਅਜਿਹਾ ਮਹੱਤਵ ਪੂਰਨ ਗਰੁੱਪ ਹੈ ਜੋ ਕਿਸੇ ਵੀ ਖੂਨ-ਗਰੁੱਪ ਦੇ ਮਰੀਜ ਨੂੰ ਚੜ੍ਹਾਇਆ ਜਾ ਸਕਦਾ ਹੈ।

ਕਿਸੇ ਵੀ ਅਣਭੋਲ ਜਿੰਦਗੀ ਨੂੰ ਖੂਨ ਦੀ ਕਮੀ ਹੋਣ ਕਾਰਨ ਉਸ ਨੂੰ ਮੌਤ ਦੇ ਮੂੰਹੋਂ ਬਚਾਉਣ ਲਈ ਮਾਨਵੀ ਖੂਨ ਦੇ ਕੇ ਹੀ ਬਚਾਇਆ ਜਾ ਸਕਦਾ ਹੈ। ਪਰ ਸਾਡੇ ਸਮਾਜ ਵਿਚ ਖੂਨ ਦਾਨ ਕਰਨ ਪ੍ਰਤੀ ਕਈ ਪ੍ਰਕਾਰ ਦੀਆਂ ਸ਼ੰਕਾਵਾਂ ਤੇ ਉਲ-ਝਣਾਂ ਪਾਈਆਂ ਜਾਂਦੀਆਂ ਹਨ ਜ਼ਦੋਂ ਕਿ ਮੈਡੀਕਲ ਵਿਗਿਆਨ ਦੁਆਰਾ ਕੀਤੇ ਗਏ ਪ੍ਰੇਖਣਾਂ ਨੇ ਇਸ ਗੱਲ ਦੀ ਪੁਸ਼ਟੀ ਕਰ ਦਿਤੀ ਹੈ ਕਿ ਹਰ ਸਿਹਤਮੰਦ ਪੁਰਸ਼ ਜਾਂ ਇਸਤਰੀ (ਸਿਹਤ-ਮੰਦ ਤੋਂ ਭਾਵ ਕੇਵਲ ਅਧਿਕ ਵਜਨੀ ਜਾਂ ਡੀਲ-ਡੌਲ ਦਾ ਭਾਰਾ ਸਰੀਰ ਹੀ ਨਹੀਂ ਸਗੋਂ ਹਰ ਸਾਧਾਰਨ ਖੁਰਾਕ ਖਾਣ ਵਾਲਾ ਵਿਅਕਤੀ ਜੋ ਕਿਸ਼ੇ ਪ੍ਰਕਾਰ ਦੀ ਘਾਤਕ ਬਿਮਾਰੀ ਤੋਂ ਮੁਕਤ ਹੈ) ਜਿਸ ਦੀ ਉਮਰ 18 ਤੋਂ 55 ਸਾਲ ਦਰਮਿਆਨ ਹੋਵੇ (ਕੁਝ ਹਾਲਤਾਂ ਵਿਚ 60 ਸਾਲ ਤਕ ਵੀ ਖੂਨ ਦਿਤਾ ਜਾ ਸਕਦਾ ਹੈ) ਖੂਨ ਦਾਨ ਕਰ ਸਕਦਾ ਹੈ। ਅਮਰੀਕਾ ਵਿਚ 66 ਸਾਲ ਤਕ ਦੀ ਉਮਰ ਵਾਲੇ ਲੋਕ ਵੀ ਖਿੜੇ-ਮੱਥੇ ਖੂਨ ਦਾਨ ਦਿੰਦੇ ਹਨ। ਖੂਨਦਾਨ ਤੋਂ ਪਹਿਲਾਂ ਦੇਖਣਾ ਹੁੰਦਾ ਹੈ ਕਿ ਦਾਨੀ ਦਾ ਵਜਨ 45 ਕਿਲੋਗਰਾਮ ਤੋਂ ਘੱਟ ਨਾ ਹੋਵੇ ਤੇ ਉਸ ਦਾ ਹੇਮੋਗਲੋਬਿਨ 12.5 ਤੋਂ ਉਪਰ ਹੋਵੇ। ਇਹ ਵੀ ਧਿਆਨ ਵਿਚ ਰਖਿਆ ਜਾਵੇ ਪਿਛਲੇ ਤਿੰਨ ਮਹੀਨਿਆਂ ਵਿਚ ਉਸ ਨੇ ਖੂਨਦਾਨ ਨਾ ਦਿਤਾ ਹੋਵੇ ।

ਸਾਧਾਰਨ ਖੁਰਾਕ ਖਾਣ ਵਾਲੇ ਮਾਨਵੀ ਜੀਵਾਂ ਵਿਚ ਆਮ ਤੌਰ ਤੇ 5 ਤੇ 6 ਲਿਟਰ ਤਕ ਖੂਨ ਦੀ ਮਾਤਰਾ ਪਾਈ ਜਾਂਦੀ ਹੈ ਭਾਵ ਪ੍ਰਾਣੀ ਦੇ ਵਜਨ ਦਾ 1/12 ਹਿੱਸਾ ਖੂਨ ਹੀ ਹੁੰਦਾ ਹੈ। ਖੂਨਦਾਨ ਸਮੇਂ ਇਸ ਮਾਤਰਾ ਵਿਚੋਂ ਕੇਵਲ 250 ਸੀਸੀ ਹੀ ਲਿਆ ਜਾਂਦਾ ਹੈ ਜੋ ਕੁੱਲ ਮਾਤਰਾ ਦਾ ਕੇਵਲ 1/20 ਹਿੱਸਾ ਹੀ ਬਣਦਾ ਹੈ । ਖੂਨਦਾਨ ਤੇ ਵਧ ਤੋਂ ਵਧ 5-6 ਮਿੰਟ ਦਾ ਸਮਾਂ ਹੀ ਲਗਦਾ ਹੈ । ਖੂਨਦਾਨ ਕਰਨ ਉਪਰੰਤ ਸਰੀਰ ਨੂੰ ਕਿਸੇ ਪ੍ਰਕਾਰ ਦੀ ਕੋਈ ਘਾਟ ਜਾ ਘਬ-ਰਾਹਟ ਨਹੀਂ ਮਹਿਸੂਸ ਹੁੰਦੀ ਤੇ ਸਰੀਰ ਅੰਦਰ ਖੂਨ ਦੀ ਸਤਿਹ ਕੇਵਲ 30 ਮਿੰਟ ਵਿਚ ਪੂਰੀ ਹੋ ਜਾਂਦੀ ਹੈ । ਕਈ ਗਲਤ ਫਹਿਮੀਆਂ ਦੇ ਸ਼ਿਕਾਰ ਸਮਝਦੇ ਹਨ ਕਿ ਖੂਨਦਾਨ ਕਰਨ ਤੋਂ ਬਾਅਦ ਉਨਾਂ ਦੀ ਬਾਂਹ ਖੜ ਜਾਵੇਗੀ ਭਾਵ ਕਿ ਬਾਂਹ ਵਿਚੋਂ ਖੂਨਦਾਨ ਕਰਨ ਤੋਂ ਬਾਅਦ ਉਸ ਵਿਚ ਮਾਤਰਾ ਦੀ ਕਮੀ ਹੋਣ ਕਾਰਨ ਉਸ ਤੇ ਮਾੜਾ ਪ੍ਰਭਾਵ ਪਾਵੇਗੀ ਜਾਂ ਫਿਰ ਉਨਾਂ ਦੇ ਸਰੀਰ ਵਿਚ ਕਿਸੇ ਪ੍ਰਕਾਰ ਦੀ ਕਮੀ ਜਾਂ ਘਬ-ਰਾਹਟ ਆਦਿ ਆਉਣ ਲਗ ਪਵੇਗੀ। ਨਹੀਂ ਅਜਿਹਾ ਨਹੀਂ ਹੈ ਖੂਨਦਾਨ ਕਰਨ ਤੋਂ ਤੁਰੰਤ ਬਾਅਦ ਸਰੀਰ ਵਿਚਲੇ ਸੈਲਜ ਵਧੇਰੇ ਸੁਯੋਗਤਾ ਨਾਲ ਆਪਣੇ ਕਾਰਜ ਵਿਚ ਜੁੱਟ ਜਾਂਦੇ ਹਨ ਅਤੇ ਇਕਦਮ ਤਾਜਾ ਖੂਨ ਸਰੀਰਕ ਅੰਗਾਂ ਨੂੰ ਪ੍ਰਦਾਨ ਕਰਕੇ ਨਵੀਂ ਭਾਵਨਾ ਦਾ ਸੰਚਾਰ ਕਰਦੇ ਹਨ ।

ਖੂਨ ਨੂੰ ਸੋਡੀਅਮ ਸਾਈਟਰੇਟ ਵਿਚ ਮਿਸ਼ਰਤ ਕਰਕੇ 4 ਡਿਗਰੀ ਸੈਂਟੀਗਰੇਟ ਦੇ ਤਾਪਮਾਨ ਤੇ 21 ਦਿਨ ਲਈ ਸੁਰੱਖਿਅਤ ਰਖਿਆ ਜਾ ਸਕਦਾ ਹੈ ਜਦੋਂ ਕਿ -196 ਡਿਗਰੀ ਸੈਂਟੀਗਰੇਡ ਤਾਪਮਾਨ ਤੇ ਇਸ ਨੂੰ ਵਰ੍ਹਿਆਂ ਬੱਧੀ ਜਮਾਂ ਕੀਤਾ ਜਾ ਸਕਦਾ ਹੈ ।

ਇਹ ਗੱਲ ਵੀ ਸਾਹਮਣੇ ਆਈ ਹੈ ਕਿ ਹਾਈ ਬਲੱਡ ਪ੍ਰੈਸ਼ਰ ਦੇ ਮਰੀਜ ਆਪਣਾ ਖੂਨਦਾਨ ਦੇ ਕੇ ਆਪਣੀ ਲੰਮੀ ਉਮਰ ਦਾ ਸੁਪਨਾ ਸਾਕਾਰ ਕਰ ਸ਼ਕਦੇ ਹਨ। ਘਾਤਕ ਬਿਮਾਰੀਆਂ ਦੇ ਸ਼ਿਕਾਰ ਮਰੀਜਾਂ ਨੂੰ ਆਪਣਾ ਖੂਨਦਾਨ ਨਹੀਂ ਦੇਣਾ ਚਾਹੀਦਾ।

ਆਮ ਤੌਰ ਤੇ ਖੂਨਦਾਨ ਦੇਣ ਦਾ ਨਾਂ ਸੁਣਕੇ ਹੀ ਸਾਧਾਰਨ ਵਿਅਕਤੀ ਅਚੰਭਿਤ ਤੇ ਸੁੰਨ ਜਿਹਾ ਹੋ ਜਾਂਦਾ ਹੈ ਜ਼ਦੋਂ ਕਿ ਖੂਨਦਾਨ ਦੇਣ ਨਾਲ ਦਾਨੀ ਨੂੰ ਇਕ ਅਲੌਕਿਕ ਸੰਤੁਸ਼ਟੀ ਦਾ ਆਭਾਸ ਹੁੰਦਾ ਹੈ। ਭਾਰਤ ਜਿਹੇ ਵਿਕਾਸਸ਼ੀਲ ਦੇਸ ਜਿਸ ਵਿਚ ਮਕਾਨਕੀ ਜ਼ੀਵਨ ਦੇ ਸਮਾਨਾਤਰ ਮਾਨਵੀ ਅਸੁਰੱਖਿਆ ਦੀਆਂ ਸੰਭਾਵਨਾਵਾਂ ਕੁਝ ਹੱਦ ਤਕ ਵਧੇਰੇ ਹਨ ਅਜਿਹੇ ਦੇਸਾਂ ਵਿਚ ਸਰਕਾਰ ਅਤੇ ਸਮਾਜ ਸੇਵੀ ਸ਼ੰਸਥਾਵਾਂ ਦਾ ਅਧਿਕ ਮਾਤਰਾ ਵਿਚ ਸਵੈਇੱਛਕ ਖੂਨਦਾਨੀ ਤਿਆਰ ਕਰਨਾ ਇਕ ਸਮਾਜਿਕ ਲੋੜ ਅਤੇ ਇਖਲਾਕੀ ਫਰਜ਼ ਬਣ ਗਿਆ ਹੈ। **ਇਕ ਅੰਦਾਜੇ ਮੁਤਾਬਕ ਜੇ ਹਰ ਬਾਰਤੀ ਆਪਣੇ ਜ਼ੀਵਨ ਵਿਚ ਕੇਵਲ ਇਕ ਵਾਰ ਆਪਣਾ ਖੂਨ ਦਾਨ ਦੇ ਦੇਵੇ ਤਾਂ ਸਮੁੱਚੇ ਭਾਰਤ ਦੀ ਖੂਨ ਦੀ ਲੋੜ ਨੂੰ ਪੂਰਾ ਕੀਤਾ ਜ਼ਾ ਸਕਦਾ ਹੈ।** ਸਾਡੇ ਸਮਾਜ ਵਿਚ ਮਾਨਵਤਾ ਦੀ ਸੇਵਾ ਨੂੰ ਸਮਰਪਿਤ ਇਸ ਅਣਮੋਲ ਕਾਰਜ ਪ੍ਰਤੀ ਸਾਡਾ ਨੌਜਵਾਨ ਵਰਗ ਕਾਫੀ ਰੁਚਿਤ ਹੋ ਰਿਹਾ ਹੈ ਅਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣਾ ਅਤੇ ਆਪਣੇ ਪਿਆਰਿਆਂ ਦਾ ਜਨਮ ਦਿਨ ਖੂਨਦਾਨ ਦੇ ਕੇ ਮਨਾਈਏ ਅਤੇ ਅਨੋਖੀ ਮਾਨਸਿਕ ਸੰਤੁਸ਼ਟੀ ਦੇ ਭਾਗੀਦਾਰ ਬਣੀਏ।

●

# "ਭੂਤ ਅੱਗ ਦਾ ਰਹੱਸ"

**—ਬਲਰਾਜ**

ਇਕ ਵਾਰ ਰੂਸੀ ਪਰਬਤ ਆਰੋਹੀਆਂ ਦੀ ਇਕ ਟੋਲੀ ਕਿਰਗੀਜ਼ ਦੀਆਂ ਪਹਾੜੀਆਂ ਪਾਰ ਕਰ ਰਹੀ ਸੀ। ਜਦੋਂ ਉਹ 3800 ਮੀ: ਦੀ ਉਚਾਈ ਤੇ ਪਹੁੰਚੇ ਤਾਂ ਕਾਲੇ ਬੱਦਲਾਂ ਦਾ ਇਕ ਝੁੰਡ ਪਹਾੜਾਂ ਦੇ ਪਿੱਛੋਂ ਉੱਡਦਾ ਹੋਇਆ ਆਇਆ। ਜਿਉਂ ਹੀ ਉਹਨਾਂ ਵਿਚੋਂ ਇਕ ਆਰੋਹੀ ਚੋਟੀ ਤੇ ਪਹੁੰਚਿਆ ਤਾਂ ਇਕ ਗਰਜ਼ਦਾਰ ਪਹਾੜੀ ਝੂਫਾਨ ਸ਼ੁਰੂ ਹੋ ਗਿਆ। ਪਰਬਤ ਆਰੋਹੀ ਹੈਰਾਨ ਸਨ ਕਿ ਪਹਾੜ ਦੀ ਚੋਟੀ ਅੱਗ ਵਾਂਗ ਸੁਲਘਣ ਲੱਗ ਪਈ ਅਤੇ ਉਸ ਦੁਆਲੇ ਇਕ ਅਦਭੁਤ ਚਮਕ ਸੀ। ਜਦੋਂ ਉਹਨਾਂ ਵਿਚੋਂ ਇਕ ਨੇ ਆਪਣਾ ਦਸਤਾਨੇ ਵਾਲਾ ਹੱਥ ਉਪਰ ਚੁਕਿਆ ਤਾਂ ਉਹ ਅੱਗ ਦੀਆਂ ਲਾਟਾਂ ਛੱਡਣ ਲੱਗ ਪਿਆ। ਫੇਰ ਗਰੁੱਪ ਦਾ ਇਕ ਹੋਰ ਮੈਂਬਰ ਵੀ ਅੱਗ ਵਾਂਗ ਚਮਕਣ ਲੱਗ ਪਿਆ "ਵੇਖ ਤੇਰੇ ਵਾਲ ਸੜਦੇ ਨੇ"! ਉਹਨਾਂ ਵਿਚੋਂ ਇਕ ਚੀਕਿਆ।

"ਪਰ ਤੂੰ ਵੀ ਤਾਂ ਮੱਚ ਰਿਹੈਂ।" ਪਹਿਲਾ ਬੋਲਿਆ। ਜਦੋਂ ਹੀ ਉਹ ਮੁੜੇ, ਇਹ ਸਾਰਿਆਂ ਨਾਲ ਵਾਪਰਿਆ ਜਿਨ੍ਹਾਂ ਦੇ ਸਿਰ ਤੇ ਆਪਣੇ ਟੋਪ ਨਹੀਂ ਸਨ ਅਤੇ ਉਹਨਾਂ ਦੇ ਵਾਲ ਸੁਲਘ ਰਹੇ ਸਨ। ਜਦੋਂ ਕਿਸੇ ਨੇ ਆਪਣਾ ਹੈਟ ਉਤਾਰਿਆ ਤਾਂ ਉਹ ਵੀ ਨੀਲੇ ਚੰਗਿਆੜੇ ਛੱਡਣ ਲੱਗ ਪਿਆ।

ਅਤੇ ਸਿਰਫ਼ ਵਾਲ ਹੀ ਨਹੀਂ ਚੰਗਿਆੜੇ ਉਹਨਾਂ ਦੀਆਂ ਬਰਫ ਕੁਹਾੜੀਆਂ, ਕੈਮਰੇ ਅਤੇ ਧਾਤੀ ਬਟਨਾਂ ਉੱਤੇ ਨੱਚਦੇ ਇਉਂ ਸੂਕਣ ਲੱਗ ਪਏ ਜਿਵੇਂ ਚਾਹ ਦੀ ਕੇਤਲੀ ਉਬਲਦੀ ਹੋਵੇ।

ਇਹ ਪਹਾੜ ਜੋ ਹੁਣ ਤੱਕ ਬੇਨਾਮ ਸੀ "ਮਾਊਂਟ ਆਫ਼ ਇਲਕਟਰੋ" ਕਹਾਇਆ।

ਜਦੋਂ ਤੂਫ਼ਾਨ ਖ਼ਤਮ ਹੋ ਗਿਆ ਤਾਂ ਅੱਗ ਦੀਆਂ ਲਾਟਾਂ ਵੀ ਬੰਦ ਹੋ ਗਈਆਂ। ਪਰਬਤ ਆਰੋਹੀਆਂ ਨੇ ਦੱਸਿਆ ਕਿ ਉਸ ਵਕਤ ਉਹਨਾਂ ਨੂੰ ਆਪਣੀਆਂ ਉਂਗਲਾਂ ਦੇ ਸਿਰੇ ਅਤੇ ਵਾਲਾਂ ਦੀਆਂ ਜੜ੍ਹਾਂ ਵਿਚ ਇਕ ਅਜੀਬ ਝੁਣ ਝੁਣੀ ਜਿਹੀ ਮਹਿਸੂਸ ਹੋਈ।

ਇਸ ਹਵਾਲੇ ਵਾਲੀ ਘਟਨਾ ਕਈ ਥਾਵਾਂ ਉੱਤੇ ਵਾਪਰੀ। ਇਕ ਹੋਰ ਪਰਬਤ ਆਰੋਹੀ ਨੇ ਦੱਸਿਆ ਕਿ ਜਦ ਉਹ ਅਰਾਮ ਕਰਨ ਲਈ ਇਕ ਟਿੱਲੇ ਨਾਲ ਬੈਠ ਗਿਆ ਤਾਂ ਅਚਾਨਕ ਉਸ ਨੇ ਆਪਣੀ ਪਿੱਠ ਅਤੇ ਮੋਢਿਆਂ ਤੇ ਇਕ ਤੇਜ਼ ਦਰਦ ਦਾ ਹਮਲਾ ਮਹਿਸੂਸ ਕੀਤਾ ਕਿ ਜਿਵੇਂ ਕੋਈ ਉਸ ਦੀ ਚਮੜੀ ਵਿਚ ਸੂਈਆਂ ਮਾਰ ਰਿਹਾ ਹੋਵੇ। ਉਸ ਨੇ ਆਪਣਾ ਉਤੇ ਲਿਆ ਓੜਨਾ ਲਾਹ ਦਿੱਤਾ। ਦਰਦ ਫੇਰ ਵੀ ਨਾ ਰੁਕਿਆ ਉਲਟਾ ਉਹਦੇ ਸਾਰੇ ਸਰੀਰ ਵਿਚ ਫੈਲਣ ਲੱਗ ਪਿਆ ਉਸ ਨੇ ਮਹਿਸੂਸ ਕੀਤਾ ਕਿ ਜਿਵੇਂ ਉਸ ਦੇ ਸਾਰੇ ਪਿੰਡੇ ਉੱਤੇ



ਜਨੈਟ (Gnat)(ਇਕ ਤਰ੍ਹਾਂ ਦਾ ਮੱਛਰ ਵਰਗਾ ਖੂਨ ਚੂਸਣ ਵਾਲਾ ਕੀੜਾ) ਰੀਂਗ ਰਹੇ ਹੋਣ ਉਸ ਦਾ ਦਰਦ ਲਗਾਤਾਰ ਵਧਦਾ ਗਿਆ ਅਤੇ ਛੇਤੀ ਹੀ ਉਸਦਾ ਪਿੰਡਾ ਸੜੇ ਹਏ ਥਾਵਾਂ ਨਾਲ ਭਰ ਗਿਆ ਉਹਦੀ ਛੜੀ ਜੋ ਕਿਲੇ ਨਾਲ ਟਿਕਾਈ ਹੋਈ ਸੀ ਅਜੀਬ ਸੌਖੀ-ਜਿਹੀ ਅਵਾਜ਼ ਪੈਦਾ ਕਰ ਰਹੀ ਸੀ। ਇਹ ਸਾਰਾ ਸਿਲਸਿਲਾ ਪੰਜ ਮਿੰਟ ਤੱਕ ਚਲਦਾ ਰਿਹਾ।

ਕਦੇ-ਕਦੇ ਵਾਪਰਨ ਵਾਲੀ ਇਹ ਅਜੀਬ ਘਟਨਾ (ਵਰਤਾਰਾ) ਸਭ ਤੋਂ ਪਹਿਲਾਂ ਮਿੱਡਲ ਏਜ ਦੇ ਸਾਇੰਸਦਾਨਾਂ ਵਲੋਂ ਖੋਜੀ ਗਈ। ਇੱਟਲੀ ਦੀ ਸੇਂਟ ਐਲਮੋ ਦੀ ਚਰਚ ਜਿੱਥੇ ਇਕ "ਭੂਤ ਚਾਨਣ" ਅਕਸਰ ਵੇਖਿਆ ਜਾਂਦਾ ਸੀ, ਤੋਂ ਬਾਅਦ ਵਿਚ "ਸੇਂਟ ਐਲਮੋ ਦੀ ਅੱਗ" ਦੇ ਨਾਂ ਨਾਲ ਮਸ਼ਹੂਰ ਹੋਇਆ।

ਲੰਮਾ ਸਮਾਂ ਪਹਿਲਾਂ ਸਮੁੰਦਰੀ ਵਪਾਰੀਆਂ ਅਤੇ ਮਲਾਹਾਂ ਵਲੋਂ ਇਸ "ਭੂਤ ਅੱਗ" ਨੂੰ ਤੂਫਾਨ 'ਚ ਫਸੇ ਜਹਾਜ਼ ਲਈ ਸ਼ੁਭ ਸ਼ਗਨ ਗਿਣਿਆ ਜਾਂਦਾ ਸੀ। ਏਥੇ ਇਕ ਜਹਾਜ਼ ਦੇ ਕਪਤਾਨ ਦੀ 'ਲਾਗ ਬੁਕ' ਵਿਚ ਲਿਖੀ ਟਿਪਣੀ ਦਰਜ ਹੈ।

"ਮੈਂ ਹੁਕਮ ਦਿੱਤਾ ਕਿ ਜਹਾਜ਼ ਦੇ ਸਾਰੇ ਬਾਦਬਾਨ ਆਉਂਦੀ ਤੇਜ਼ ਹਵਾ ਦੀ ਦਿਸ਼ਾ ਵਿਚ ਲਹਿਰਾ ਦਿੱਤੇ ਜਾਣ ਇਸੇ ਵਕਤ ਅਸੀਂ ਜਹਾਜ਼ ਦੀਆਂ ਵੱਖ ਵੱਖ ਥਾਵਾਂ ਉੱਤੇ ਫੜ-ਫੜਾਉਂਦੀਆਂ ਸੇਂਟ ਐਲਮੋ ਦੀਆਂ 30 ਕੁ ਅੱਗਾਂ ਵੇਖੀਆਂ,ਪੌਣ ਕੁੱਕੜ ਅਤੇ ਵੱਡੇ ਬਾਦਬਾਨ ਦੇ ਵੰਝ (Pole) ਉਪਰਲੀ ਅੱਗ ਤਾਂ ਡੇਢ ਫੁੱਟ ਤੋਂ ਵੀ ਜ਼ਿਆਦਾ ਲੰਬੀ ਲਾਟ ਸੀ। ਜਦੋਂ ਇਕ ਮਲਾਹ ਉਸ ਵੰਝ ਉਪਰ ਚੜਿਆ ਤਾਂ ਉਹ ਚੀਕਿਆ ਕਿ ਅੱਗ ਤਾਂ ਗਿੱਲੇ ਬਾਰੂਦ ਢੀ ਪੇਟੀ ਨੂੰ ਲੱਗਣ ਵਾਂਗ ਫੁਕਾਰ ਰਹੀ ਹੈ। ਮੈਂ ਉਸ ਨੂੰ ਕਿਹਾ ਕਿ ਅੱਗ ਨੂੰ ਸਮੇਤ ਪੌਣ-ਕੁੱਕੜ ਦੇ ਉਤਾਰ ਲਵੇ ਪਰ ਜਿਵੇਂ ਹੀ ਮਲਾਹ ਨੇ ਪੌਣ ਕੁੱਕੜ ਲਾਹਿਆ ਤਾਂ ਅੱਗ ਬਾਦਬਾਨ ਦੇ ਵੰਝ ਦੇ ਸਿਰੇ ਵੱਲ ਛਾਲ ਮਾਰ ਗਈ। ਜਿੱਥੇ ਉਹ ਪਹਿਲਾਂ ਨਹੀਂ ਸੀ ਪਹੁੰਚੀ, ਅੱਗ ਦੀਆਂ ਲਾਟਾਂ ਥੋੜਾ ਚਿਰ ਫੜ-ਫੜਾਉਂਦੀਆਂ ਫੇਰ ਧੁੰਦਲੀਆਂ ਪੈਣੀਆਂ ਸ਼ੁਰੂ ਹੋਕੇ ਛੇਤੀ ਹੀ ਦਿਸਣੋਂ ਬੰਦ ਹੋ ਗਈਆਂ।

ਪੁਰਾਣੇ ਇਤਿਹਾਸ ਦੀ ਇਕ ਕਹਾਣੀ ਦੱਸਦੀ ਹੈ ਕਿ ਰੋਮਨ ਸਿਪਾਹੀਆਂ ਦਾ ਇਕ ਦਸਤਾ ਰਾਤ ਨੂੰ ਮਾਰਚ ਕਰ ਰਿਹਾ ਸੀ। ਇਕ-ਦਮ ਹਨੇਰੀ ਵਗਣੀ ਸ਼ੁਰੂ ਹੋ ਗਈ। ਥੋੜੀ-ਥੋੜੀ ਗਰਜਣ ਵੀ ਸੁਣਾਈ ਦੇ ਰਹੀ ਸੀ। ਅਚਾਨਕ ਸੈਂਕੜੇ ਨੀਲੀਆ ਲਾਟਾਂ ਸਿਪਾਹੀਆਂ ਦੇ ਚੁੱਕੇ ਹੋਏ ਨੇਜਿਆਂ ਦੇ ਸਿਰਿਆਂ ਦੇ ਉੱਪਰ ਚਮਕਣ ਲੱਗੀਆਂ ਇਉਂ ਜਾਪਦਾ ਸੀ ਕਿ ਨੇਜਿਆਂ ਨੂੰ ਸਾੜੇ ਬਿਨਾਂ ਅੱਗ ਬਲ ਰਹੀ ਹੈ। ਉਹਨੀਂ ਦਿਨੀ ਕੋਈ ਵੀ ਆਦਮੀ ਇਸ ਘਟਨਾ ਦਾ ਮੂਲ ਨਹੀਂ ਸੀ ਜਾਣਦਾ। ਤਾਂ ਸਿਪਾਹੀਆਂ ਨੇ ਇਹ ਫਤਵਾ ਦਿੱਤਾ "ਕਿ ਇਹ ਅਦਭੁਤ ਬੱਤੀਆਂ ਉਹਨਾਂ ਦੀ ਜਿੱਤ ਲਈ ਚੰਗੇ ਸ਼ਗਨ ਦਾ ਸੂਚਕ ਹਨ।"

"ਸੇਂਟ ਐਲਮੋ ਦੀ ਅੱਗ" ਆਮ ਤੌਰ ਤੇ ਲੋਹੇ ਦੀਆਂ ਅਤੇ ਹੋਰ ਉੱਚੀਆਂ ਤੇ ਤਿੱਖੀਆਂ ਵਸਤਾਂ ਜਿਵੇਂ ਕਿ ਉੱਚੇ ਮਿਨਾਰਾਂ, ਗਿਰਜਾ ਘਰ 'ਤੇ ਲੱਗੇ ਕਰਾਸਾਂ, ਬਿਜਲੀ ਚਾਲਕਾਂ, ਸਮੁੰਦਰੀ ਜਹਾਜ਼ਾਂ ਦੇ ਬਾਦਬਾਨੀ ਵੰਝਾਂ ਇਥੋਂ ਤੱਕ ਕਿ ਰੁਖਾਂ ਦੀਆਂ ਚੋਟੀਆਂ ਤੇ ਦਿਸਦੀ ਹੈ। ਇਹ ਅੱਗ ਬਿਲਕੁਲ ਨੀਲੀ ਲਾਟ ਜਿਹੀ ਤਿੱਖੀ ਜੀਭ ਵਰਗੀ ਹੁੰਦੀ ਹੈ। ਸਿਰਫ਼ ਇਹਨਾਂ ਦਾ ਸੋਮਾ ਵੱਖਰਾ ਹੈ। ਇਕ ਚਸ਼ਮਦੀਦ ਗਵਾਹ ਨੇ ਦਸਿਆ "ਕਿ ਇਕ ਦਿਨ ਤੂਫਾਨ ਤੋਂ ਬਾਅਦ ਇਹ ਚਰਚ ਦੇ ਮੀਨਾਰ ਤੋਂ ਕਾਫ਼ੀ ਦੂਰੋਂ ਦਿਸੀ ਇਹ ਲੰਮੀ ਅਤੇ ਪਤਲੀ ਅੱਗ ਦੀ ਜੀਭ ਜਿਹੀ ਸੀ ਇਹ ਥੋੜਾ ਚਿਰ ਠਹਿਰੀ–ਪਹਿਲਾਂ ਘੱਟਦੀ ਫੇਰ ਵੱਧਦੀ ਗਈ ਇਸ ਤਰਾਂ ਘੱਟਦੀ-ਵਧਦੀ 50 ਸੈ: ਮੀ: ਦੇ ਲਗਭਗ ਲੰਮੀ ਸੀ—ਫਿਰ ਅਚਾਨਕ ਦਿਸਣੋਂ ਹੱਟ ਗਈ।

**ਅਸਲ ਕਾਰਣ -**

ਸਾਇੰਸਦਾਨਾਂ ਲਈ ਇਹਨਾਂ "ਭੂਤ ਬੱਤੀਆਂ" ਦਾ ਸੋਮਾ ਕਾਫ਼ੀ ਚਿਰ ਇਕ ਅਣਬੁੱਝ-ਬੁਝਾਰਤ ਬਣਿਆ ਰਿਹਾ, **"ਸੇਂਟ ਐਲਮੋ ਦੀ ਅੱਗ" ਵਾਯੂ ਮੰਡਲ ਵਿਚਲਾ ਸ਼ਾਂਤ ਬਿਜਲਈ ਡਿਸਚਾਰਜ (Silent electric discharge)** ਹੈ। ਮੀਂਹ–ਹਨੇਰੀਆਂ ਅਤੇ ਬਰਫ਼ਾਨੀ ਝੱਖੜ ਦੌਰਾਨ ਜ਼ਿਆਦਾ ਆਉਣ ਵਾਲੀ ਇਹ ਅੱਗ—(ਜ਼ਿਆਦਾਤਰ ਪਹਾੜਾਂ ਵਿਚ) ਉਦੋਂ ਹੀ ਦਿਸਦੀ ਹੈ। ਜਦੋਂ ਬੱਦਲਾਂ ਵਿਚ ਬਿਜਲੀ ਦਾ ਕਾਫੀ ਜ਼ਖੀਰਾ ਜਮਾਂ ਹੋ ਜਾਂਦਾ ਹੈ। ਆਮ ਅਸਮਾਨੀ ਬਿਜਲੀ ਦੀ ਚਮਕ, ਕੰਨ ਬੋਲੇ ਕਰਨ ਵਾਲੀ

ਅਵਾਜ਼ (ਗਰਜ) ਅਤੇ ਤੇਜ਼ ਬਿਜਲੀ ਡਿਸਚਾਰਜ਼ (**Electric discharge**) ਦੋਵੇਂ ਇਕੱਠੇ ਪੈਦਾ ਹੁੰਦੇ ਹਨ।

ਪਰੰਤੂ ਕਈ ਵਾਰ ਇਹ ਬਿਜਲੀ ਡਿਸਚਾਰਜ ਇਕ ਦਮ ਛੇਤੀ ਨਾਲ ਹੋਣ ਦੀ ਬਿਜਾਏ ਹੌਲੀ ਹੌਲੀ ਹੁੰਦਾ ਹੈ। (ਜਿਵੇਂ ਕਿ ਉੱਪਰ ਦੱਸਿਆ ਹੈ) ਕਿ ਅਸਲ ਵਿਚ ਇਹ ਬਿਜਲਈ ਡਿਸਚਾਟਜ ਹੀ ਹੁੰਦਾ ਹੈ। ਪਰ ਹੁੰਦਾ ਹੈ ਚੁੱਪ-ਚਾਪ-ਭੌਤਿਕ ਵਿਗਿਆਨੀ ਇਸ ਨੂੰ ਕੋਰੋਨਾ ਡਿਸਚਾਰਜ ਕਹਿੰਦੇ ਹਨ। (**Corona discharge**)

ਇਸ ਤਰ੍ਹਾਂ ਜਦੋਂ ਇਹ ਬਿਜਲੀ ਡਿਸਚਾਰਜ ਕਈ ਕਿਸਮ ਦੀਆਂ ਉੱਚੀਆਂ ਅਤੇ ਨੋਕਦਾਰ ਵਸਤੂਆਂ, ਮੀਨਾਰਾਂ, ਦਰੱਖਤਾਂ ਦੇ ਸਿਰਿਆਂ, ਬਾਦਬਾਨਾਂ ਦੇ ਪੋਲਾਂ, ਆਦਿ ਤੇ ਹੁੰਦਾ ਹੈ, ਤਾਂ ਬਿਜਲਈ ਚੰਗਿਆੜੇ ਛੱਡਦਾ ਹੈ। ਜੇਕਰ ਇਹ ਚੰਗਿਆੜੇ ਕਾਫੀ ਗਿਣਤੀ ਵਿਚ ਹੋਣ ਤਾਂ ਡਿਸਚਾਰਜ ਹਣ ਦੀ ਕਿਰਿਆ ਕਾਫੀ ਦੇਰ ਤੱਕ ਚਲਦੀ ਰਹਿੰਦੀ ਹੈ। ਅਤੇ ਅਸੀਂ ਇਕ ਹਲਕੀ ਨੀਲੀ ਲਾਟ ਵੇਖਦੇ ਹਾਂ, ਜਿਹੜੀ ਕਿ ਤਿੱਖੀ ਜੀਭ ਜਿਹੀ ਹੁੰਦੀ ਹੈ।

ਮੈਦਾਨੀ ਇਲਾਕਿਆਂ ਨਾਲੋਂ ਪਹਾੜਾਂ ਵਿਚ ਜ਼ਿਆਦਾ ਸਥਿਰ ਬਿਜਲੀ ਇਕੱਠੀ ਹੋ ਜਾਂਦੀ ਹੈ। ਇਹੀ ਕਾਰਣ ਹੈ ਕਿ "ਸੇਂਟ ਐਲਮੋ ਦੀ ਅੱਗ" ਘੜੀ-ਮੁੜੀ ਪਹਾੜਾਂ ਵਿਚ ਹੀ ਨਜ਼ਰ ਆਉਂਦੀ ਹੈ। ਕਦੇ ਇਹ ਸੁਲਗਣ ਵਾਂਗ, ਕਦੇ ਫੜ-ਫੜਾਉਂਦੀਆਂ ਬੱਤੀਆਂ, ਕਦੇ ਬਲਦੀਆਂ ਟਾਰਚਾਂ ਵਾਂਗ ਨਜ਼ਰ ਆਉਂਦੀ ਹੈ। ਜਦੋਂ ਕਦੇ "ਸੇਂਟ ਐਲਮੋ ਦੀ ਅੱਗ" ਬਹੁਤ ਹੀ ਜ਼ਿਆਦਾ ਅੱਗ ਦੀਆਂ ਜੀਭਾਂ ਵਾਂਗ ਲਗਦੀ ਹੈ। ਤਾਂ ਲੋਕ ਘਬਰਾ ਕੇ ਇਸ ਨੂੰ ਬੁਝਾਉਣ ਲਈ ਭੱਜ ਉੱਠਦੇ ਹਨ।

("ਕੁਦਰਤ ਦਾ ਇਹ ਅਦਭੁਤ ਸੰਸਾਰ" ਵਿਚੋਂ ਅਨੁਵਾਦ)

●

"ਰੱਤ ਦਾ ਸਮੁੰਦਰ ਵੀ ਸੱਚ ਨੂੰ ਗਰਕ ਨਹੀਂ ਕਰ ਸਕਦਾ"
(ਗੋਰਕੀ)

●

# ਦੂਜ਼ੀ ਮੌਤ

-ਸੁਖਬੀਰ

ਧਰਮ ਜਦੋਂ ਵੀ ਅੰਨ੍ਹਾ ਬਣਦਾ
(ਧਰਮ ਮਨੁੱਖ ਦੀ ਤੀਜੀ ਅੱਖ ਨੂੰ
ਖੋਹਲਣ ਵਾਲਾ ਕਿਹਾ ਹੈ ਜਾਂਦਾ)
ਧਰਮ ਹਨੇਰੀ ਰਾਤ ਹੈ ਬਣਦਾ।

ਉਂਜ ਤਾਂ ਧਰਮ ਹੈ ਆਦਿ ਕਾਲ ਤੋਂ ਰਾਤ ਹਨੇਰੀ
ਜਿਸ ਵਿਚ ਕਦੇ ਕਦੇ ਹੀ ਕੋਈ ਦੀਵਾ ਬਲਿਆ
ਜਾਂ ਚੰਨ ਚੜ੍ਹਿਆ
ਤੇ ਰੁਸ਼ਨਾਏ ਗਏ ਰਾਹ
ਟੋਇਆਂ-ਟਿੱਬਿਆਂ, ਖੂਹਾਂ-ਖੱਡਾਂ ਵਾਲੇ।

ਪਰ ਹਰ ਵਾਰ ਹੀ ਆਖਿਰ ਧਰਮ ਕੁਰਾਹੇ ਤੁਰਿਆ
ਤੇ ਉਸ ਦੇ ਝੰਡੇ ਗੱਡੇ ਗਏ
ਰਹੁ-ਰੀਤਾਂ ਵਿਚ ਪਲਚਿਆ ਬੰਦਾ
ਹੋਰ ਵੀ ਉੱਚੇ ਨ੍ਹਾਰੇ ਲਾਉਣ ਲੱਗਾ।

ਧਰਮ ਗੁਜਰਗਾਹ ਬਣ ਕੇ ਆਖਿਰ
ਕਤਲਗਾਹਾਂ 'ਚੋਂ ਲੰਘਿਆ
ਰੱਬ ਤਾਂ ਮੋਇਆ ਸੀ ਹੀ
ਉਸ ਦੇ ਨਾਲ ਮਨੁੱਖ ਵੀ ਮੋਇਆ।

(ਆਰਸੀ ਜਨਵਰੀ, 1989, P 4)

●

ਜਰਾ ਵੇਖੋ ਜਵਾਨ ਲੋਕ ਕਿਹੋ ਜਿਹੇ ਹੁੰਦੇ ਹਨ। ਉਹ ਚਾਰਪਾਈ ਉਤੇ ਲੇਟ ਕੇ ਖੁਸ਼ੀ ਨੂੰ ਆਪਣੇ ਤਕ ਆਉਣ ਲਈ ਨਹੀਂ ਉਡੀਕਦੇ-ਜਿਉਂ ਹੀ ਉਹ ਆਪਣੀਆਂ ਲੱਤਾਂ ਉਤੇ ਖੜੋਂਦੇ ਹਨ, ਉਹ ਇਹਨੂੰ ਢੂੰਡਣ ਲਗ ਪੈਂਦੇ ਹਨ।

-ਗੋਰਕੀ

●



# ਆਖਿਰ ਕਿਉਂ ?

"ਹਿੰਦੂ ਖੱਤਰੀ ਉਮਰ 25 ਸਾਲ ਕੱਦ 5-2" ਰੰਗ ਗੋਰਾ, ਪਤਲੀ, ਨਕਸ਼ ਤਿੱਖੇ ਐਮ. ਫਿਲ ਮੰਗਲੀਕ ਲੜਕੀ ਵਾਸਤੇ ਯੋਗ ਵਰ ਦੀ ਲੋੜ ਹੈ"। ਲੜਕੀ ਦੇ ਰੂਪ-ਰੰਗ ਕੱਦ ਕਾਠ, ਪੜਾਈ ਬਾਰੇ ਪੜ੍ਹਕੇ ਖੁਸ਼ ਹੋ ਰਹੇ ਯੋਗ ਵਰ ਨੇ 'ਮੰਗ-ਲੀਕ' ਸਬਦ ਆਉਣ ਤੇ ਹੀ ਉਸ ਇਸ਼ਤਿਹਾਰ ਨੂੰ ਪੜ੍ਹਣਾ ਛੱਡ ਦਿਤਾ, ਹੋਰ ਇਸ਼ਤਿਹਾਰਾਂ ਤੇ ਨਿਗਾਅ ਮਾਰਨੀ ਸ਼ੁਰੂ ਕਰ ਦਿਤੀ। ਆਖਿਰ ਕਿਉਂ ? ਕਿਉਂ ਇਸ ਮੰਗਲੀਕ ਹੋਣ ਨੇ ਇੰਨੇ ਗੁਣਾਂ ਦੀ ਕਦਰ ਮਿੱਟੀ 'ਚ ਮਿਲਾ ਦਿਤੀ ? ਜਨਮ ਸਮੇਂ ਪ੍ਰੋਹਿਤ ਨੇ ਗਿਟ ਮਿਟ ਕਰਕੇ ਹਿਸਾਬ ਲਾਇਆ ਸੀ ਕਿ ਇਸ ਸਮੇਂ ਮੰਗਲ ਗ੍ਰਹਿ ਦੀਆਂ ਕਿਰਨਾਂ ਧਰਤੀ ਦੇ ਏਸੇ ਭਾਗ ਤੇ ਸਿੱਧੀਆਂ ਪੈ ਰਹੀਆਂ ਹਨ। ਸੋ ਨਵ ਜੰਮੇ ਬੱਚੇ ਦੇ ਟੇਵੇ ਤੇ ਮੰਗਲੀਕ ਲਿਖ ਦਿਤਾ ਸੀ। ਜੋ ਅੱਜ ਯੋਗ ਵਰ ਦੀ ਤਲਾਸ਼ ਕਰਦਿਆਂ ਅੜਚਨ ਬਣ ਕੇ ਪੇਸ਼ ਪੈ ਰਿਹਾ ਹੈ।

ਜੇ ਅੱਜ ਦੇ 'ਵਿਆਹ-ਸਬੰਧੀ' ਇਸਤਿਹਾਰ ਵਿਚ ਉਮਰ 25 ਸਾਲ ਲਿਖੀ ਗਈ ਹੈ ਤਾਂ ਇਹ ਨਾ ਸਮਝ ਲੈਣਾ ਕਿ ਮਾਪੇ ਅਜ ਹੀ ਆਪਣੀ ਧੀ ਨੂੰ ਵਿਆਹੁਣ ਲਈ ਸੋਚਣ ਲੱਗੇ ਹਨ। ਸ਼ਾਇਦ ਪੰਜ ਸੱਤ ਸਾਲ ਪਹਿਲਾਂ ਦੇ ਕੋਸ਼ਿਸ਼ ਕਰਦੇ ਹੋਣਗੇ। ਪਤਾ ਨੀ ਇਸ ਵਿਚ ਕਿੰਨੀਆਂ ਕੁ ਅੜਚਣਾਂ ਪੇਸ਼ ਆਈਆਂ ਹੋਣਗੀਆਂ।

1) ਲੜਕਾ ਪੜਿਆ ਲਿਖਿਆ ਤੇ ਉਚ ਅਹੁਦੇ ਤੇ ਲੱਗਾ ਹੋਇਆ ਵੀ ਤੇ ਸੋਹਣਾ ਐ ਪਰ ਮੰਗਲੀਕ ਨਹੀਂ ਹੈ।

2) ਲੜਕਾ ਮੰਗਲੀਕ ਤੇ ਕਾਰੋਬਾਰ ਸਭ ਠੀਕ ਹੈ। ਪਰ ਸ਼ਰਾਬ ਬਹੁਤ ਪੀਂਦਾ ਹੈ।

3) ਲੜਕਾ ਮੰਗਲੀਕ ਹੈ ਸਭ ਕੁਝ ਠੀਕ ਹੈ ਪਰ ਦਹੇਜ ਬਹੁਤ ਮੰਗਦੇ ਹਨ।

4) ਇਹ ਦਹੇਜ ਵੀ ਨਹੀਂ ਮੰਗਦੇ, ਪਰ ਲੜਕੇ ਦੀ ਲੱਤ ਖਰਾਬ ਹੈ।

5) ਜਾਂ ਸਭ ਗੁਣਾਂ ਦੇ ਬਾਵਜੂਦ ਲੜਕਾ ਸੋਹਣਾ ਨਹੀਂ ਆਦਿ ਆਦਿ।

ਮਤਲਬ ਇਹ ਕਿ ਸਿਰਫ ਮੰਗਲੀਕ ਲੜਕਾ ਹੋਣਾ ਹੀ ਉਹਨਾਂ ਦੀ ਗੁਣਵਾਨ ਧੀ ਲਈ ਯੋਗ ਵਰ ਨਹੀਂ ਹੋ ਸਕਦਾ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਲੜਕੀ ਲਈ 'ਮੰਗਲੀਕ ਵਰ ਹੀ ਕਿਉਂ ਲਭਿਆ ਜਾਂਦੇ ? ਕੋਈ ਹੋਰ ਜਿਹੜਾ ਸਭ ਕੁਝ ਠੀਕ ਅਤੇ ਯੋਗ ਹੋਵੇ ਪਰ ਮੰਗਲੀਕ ਨਾ ਹੋਵੇ ਲੜਕੀ ਨੂੰ ਉਸ ਨਾਲ ਕਿਉਂ ਨਹੀ ਵਿਆਹਿਆ ਜਾਂਦਾ ?

ਜੁਆਬ ਇਹ ਮਿਲਦਾ ਹੈ ਕਿ ਜੇ ਪਤੀ ਪਤਨੀ ਵਿਚੋਂ ਇਕ ਮੰਗਲੀਕ ਨਾ ਹੋਵੇ ਤਾਂ ਉਸਦੀ ਮੌਤ ਹੋ ਜਾਂਦੀ ਹੈ। ਆਪਣੇ ਮੰਗਲੀਕ ਸਾਥੀ ਦਾ ਪਰਛਾਵਾਂ ਪੈਣ ਨਾਲ ਤੇ ਜੇ ਪੁੱਛਿਆ ਜਾਵੇ ਕੋਈ ਉਪਾਅ ? ਉਪਾਅ ਕਰਨ ਨਾਲ ਕੁੱਝ ਹੱਦ ਤਕ ਗ੍ਰਹਿ ਟਲ ਜਾਂਦੈ ਪਰ ਪੱਕਾ ਇਲਾਜ ਕੋਈ ਨਹੀਂ।

ਪਰ ਜੇ ਡੂੰਘਾਈ ਨਾਲ ਸੋਚੀਏ ਤਾਂ ਸਮਝ 'ਚ ਇਹ ਪੈਂਦਾ ਕਿ ਜਿਹੜੇ ਵਹਿਮ ਨੂੰ ਇਹਨਾਂ ਸ਼ੈਤਾਨ ਦਿਮਾਗਾਂ ਨੇ ਐਡੇ ਵੱਡੇ 'ਖਤਰੇ' ਨਾਲ ਜੋੜ ਦਿਤਾ। ਭੋਲੇ ਲੋਕ ਉਹਨਾਂ ਦੇ ਉਪਾਵਾਂ ਨਾਲ ਕਿਸੇ ਤਰਾਂ ਵੀ ਸੰਤੁਸ਼ਟ ਨਹੀਂ ਹੁੰਦੇ। ਕਿਉਂਕਿ ਉਹਨਾਂ ਦੇ ਮਨਾਂ ਵਿਚ ਸਦਾ ਇਹ ਕੋਫ ਰਹਿੰਦਾ ਹੈ ਕਿ ਪਤਾ ਨਹੀਂ ਕਿਹੜੇ ਵਕਤ ਭਾਣਾ ਵਰਤ ਜਾਣੈ।

ਜੇ ਤੁਸੀਂ ਇਸ ਪ੍ਰੰਪਰਾ ਵਿਚ ਅਟੱਲ ਵਿਸਵਾਸ਼ ਰਖਦੇ ਹੋ ਤਾਂ ਸੁਆਲ ਇਹ ਹੈ ਕਿ ਮੰਗਲੀਕ ਸਿਰਫ ਹਿੰਦੂ ਧਰਮ ਵਿਚ ਹੀ ਕਿਉਂ ਜੰਮਦੇ ਹਨ ? ਕਿਉਂ ਮਰਦੇ ਹਨ ? ਹੋਰ ਧਰਮਾਂ ਵਿਚ ਇਹ ਕੁਝ ਕਿਉਂ ਨਹੀਂ ਹੁੰਦਾ ? ਮੌਤ ??? ਜਿਸ ਨੂੰ ਸਾਇੰਸਦਾਨਾਂ ਨੇ ਵੀ ਇਕ ਅਟੱਲ ਸਚਾਈ ਮੰਨਿਆ ਹੈ। ਕੀ ਮੰਗਲੀਕ ਜੋੜੀ ਇਸ ਨੂੰ ਟਾਲ ਸਕਦੀ ਏ ? ਤੇ ਨਾ-ਮੰਗਲੀਕ ਜੋੜੀ ਕਿਉਂ ਨਹੀਂ ? ਕੀ ਮੰਗਲੀਕ ਪਤੀ ਪਤਨੀ ਇਕੱਠੇ ਮਰਦੇ ਹਨ ? ਤੇ ਕੀ ਉਹ ਬੁਢਾਪੇ ਵਿਚ ਹੀ ਮਰਦੇ ਹਨ ? ਤੇ ਸਧਾਰਨ ਲੋਕਾਂ ਦੀਆਂ ਮੌਤਾਂ ਕਿਉਂ ਡੋਲੀ ਘਰ ਪਹੁੰਚਣ ਤੋਂ ਪਹਿਲਾਂ ਹੀ ਰਸਤੇ ਵਿਚ ਹੋ ਜਾਂਦੀਆਂ ਹਨ।

ਜਦੋਂ ਪੜੇ ਲਿਖੇ ਵੀ ਇਹੋ ਜਿਹੇ ਵਹਿਮਾਂ ਵਿਚ ਵਿਚਰਦੇ ਹਨ ਤਾਂ "ਫੈਲ ਵਿਦਿਆ ਚਾਨਣ ਹੋਇ" ਦਾ ਸੂਖਮ ਭਾਵ ਝੂਠ ਸਰਾਸਰ ਝੂਠ ਜਾਪਦਾ ਹੈ ਕਿਉਂਕਿ ਵਿਦਿਆ ਦਾ ਚਾਨਣ ਸਾਡੇ ਅੰਦਰ ਤਕ ਨਹੀਂ ਪਹੁੰਚਿਆ ਤੇ ਅਸੀਂ ਵਹਿਮਾਂ ਭਰਮਾਂ ਵਿਚ ਫਸੇ ਉੱਚ ਵਿਦਿਆ ਪਾਣ ਦੇ ਬਾਵਜੂਦ ਵੀ ਅੰਦਰ ਹਨੇਰਾ ਲਈ ਫਿਰਦੇ ਰਹੇ' ਤਾਂ ਕੀ ਫਾਇਦਾ ਪਰਉਪਕਾਰੀ ਵਿਦਿਆ ਪਾਣ ਦਾ। ●

ਲੇਖਕ : ਰਾਜਵੰਤ

ਅਨੁਵਾਦ ਤੇ ਪੇਸਕਸ਼ : ਕੁਲਦੀਪ ਉਗੋਕੇ

# ਤੇਰਾ ਕੇਵਡ ਚੀਰਾ (ਭਾਗ-3)

—ਪਾਸ਼

**ਸੂਰਜ** : ਲੇਖ ਲੰਮਾ ਹੁੰਦਾ ਜਾਂਦਾ ਹੋਣ ਕਰਕੇ ਆਪਾਂ ਏਥੇ ਸੂਰਜ ਦੀਆਂ ਵਖ ਵਖ ਕਿਸਮਾਂ ਦੀ ਗੱਲ ਵਿਸਥਾਰ ਨਾਲ ਨਾ ਕਰਦੇ ਹੋਏ ਆਪਣੇ ਵਾਲੇ ਅਤੇ ਆਪਣੀ ਕਿਸਮ ਦੇ ਸੂਰਜਾਂ ਦੀ ਉਦਾਹਰਣ ਲੈ ਕੇ ਹੀ ਚੱਲਾਂਗੇ। ਇਕ ਸਥਿਰ ਹੋ ਚੁੱਕਾ ਸੂਰਜ ਅਨੇਕ ਬਿਲੀਅਨ ਅਰਬਾਂ ਵਰ੍ਹੇ ਥਰਮੋਨਿਊਕਲੀਅਰ ਭੱਠੀ ਦਾ ਕੰਮ ਕਰਕੇ ਊਰਜਾ ਪੈਦਾ ਕਰਦਾ ਰਹਿੰਦਾ ਹੈ। ਸਾਡਾ ਸੂਰਜ ਤਾਪ ਦੇ ਰੂਪ ਵਿਚ ਪ੍ਰਤੀ ਵਰਗ ਸੈਂਟੀਮੀਟਰ/ਸੈਕਿੰਟ $6\times10^{10}$ ਅਰਗ ਊਰਜਾ ਦਾ ਵਿਕਰਨ ਛੱਡਦਾ ਹੈ। ਇਹ ਊਰਜਾ ਇੰਨੀ ਹੈ ਕਿ 43 ਲੱਖ 74 ਹਜਾਰ 857 ਕਿਲੋਮੀਟਰ ਘੇਰੇ (ਜੋ ਸਾਡੇ ਸੂਰਜ ਦਾ ਬਾਹਰੀ ਘੇਰਾ ਹੈ) ਉਤੇ ਜੰਮੀ 32 ਫੁੱਟ ਬਰਫ ਦੀ ਤਹਿ ਨੂੰ ਸਿਰਫ ਇਕ ਮਿਟ ਵਿਚ ਪਿਘਲਾ ਸਕਦੀ ਹੈ। ਇਉਂ ਕਰਨ ਨਾਲ ਕੀ ਸੂਰਜ ਦੇ ਪਿੰਡ ਦੀ ਮਾਤਰਾ ਨੂੰ ਘਾਟਾ ਨਹੀਂ ਪੈਂਦਾ ? ਭਾਈ ਸਾਹਬ ਹਰ ਸੈਕਿੰਟ ਵਿਚ ਸਾਡੇ ਸੂਰਜ ਹੋਣੀਂ 4 ਮਿਲੀਅਨ ਟਨ ਦੇਹੀ ਘੱਟ ਕਰਵਾਈ ਜਾਂਦੇ ਹਨ । ਇਹ ਸਿਲਸਿਲਾ ਘੱਟੋ ਘੱਟ 5000,000,000 ਸਾਲ ਤੋਂ ਚਲਦਾ ਆਉਂਦਾ ਹੈ। ਪਰ ਇਸ ਹਿਸਾਬ ਨਾਲ ਤਾਂ ਹੁਣ ਤਕ ਸਾਡੇ ਸੂਰਜ ਦਾ ਗੂਗਾ ਪੂਜਿਆ ਜਾਣਾ ਚਾਹੀਦਾ ਸੀ। ਅਸਲ ਵਿਚ ਪ੍ਰੋਟੋਨ-ਪ੍ਰੋਟੋਨ ਟਰਾਂਸਫਰਮੇਸ਼ਨ ਤੋਂ ਬਿਨਾਂ ਸੂਰਜ ਵਿਚ ਇਕ ਹੋਰ ਪ੍ਰਕ੍ਰਿਆ ਵੀ ਚੱਲ ਰਹੀ ਹੈ, ਉਹ ਹੈ ਕਾਰਬਨ ਚੱਕਰ । ਹੇਠਾਂ ਦੋਨਾਂ ਪ੍ਰਕ੍ਰਿਆਵਾਂ ਦੀ ਵਿਆਖਿਆ ਦਰਜ ਹੈ ।

(1) ਪ੍ਰੋਟੋਨ—ਪ੍ਰੋਟੋਨਟਰਾਂਸਫਰਮੇਸ਼ਨਜ

a) $1\ H^{1}+{}_{1}H^{1}\Rightarrow H^{2}+,e^{0}+\epsilon$ (ਸਿਗਮਾ)

b) ${}_{1}H^{2}+{}_{1}H^{2}\Rightarrow{}_{2}He^{3}+r$ (ਗੈਮਾ)

c) ${}_{2}He^{3}+{}_{2}He^{3}\Rightarrow{}_{2}He^{4}+{}_{1}H^{1}+{}_{1}H^{1}+r$

ਇਥੇ $\epsilon$ ਊਰਜਾ ਲਈ r ਗੈਮਾਂ ਫੋਟਨ ਦੇ ਵਿਕਰਣ ਨੂੰ ਦਰਸਾਉਂਦਾ ਹੈ। ਹਰੇਕ ${}_{1}H^{1}=1.0759$ ਐਟਮੀ ਸਟੈਂਡਰ ਇਕਾਈਆਂ ਹਰੇਕ ${}_{2}He^{4}=4.00278$ ,, ,, ,,

(2) ਕਾਰਬਨ ਚੱਕਰ

a) ${}_{6}C^{12}+{}_{1}H^{1}\rightarrow{}_{6}N^{13}+r$

b) ${}_{7}N^{13}\rightarrow{}_{6}C^{13}+{}_{1}e^{0}+\epsilon$

c) ${}_{6}C^{13}+{}_{1}H^{1}\rightarrow{}_{7}N^{14}+r$

d) ${}_{7}N^{14}+{}_{1}H^{1}\rightarrow{}_{8}O^{15}+r$

e) ${}_{8}O^{15}\rightarrow{}_{7}N^{15}+{}_{1}e^{0}+\epsilon$

f) ${}_{7}N^{15}+{}_{1}H^{1}\rightarrow{}_{6}C^{12}+{}_{2}He^{4}+r$

ਦੋਹਾਂ ਪ੍ਰਤੀਕਿਰਿਆਵਾਂ ਨਾਲ ਹਾਈਡਰੋਜਨ ਦੇ ਚਾਰ ਪ੍ਰੋਟੋਨ ਹੀਲੀਅਮ ਦੇ ਇਕ ਨਿਊਕਲੀਅਸ ਵਿਚ ਵਟਦੇ ਰਹਿੰਦੇ ਹਨ ਅਤੇ ਕੁਲ ਉਪਜੀ ਊਰਜਾ ਦੀ ਮਾਤਰਾ $\rightarrow 4\times1.00759-4.00278$ ਫਰਕ ਜੋ ਸੂਰਜੀ ਮਾਤਰਾ ਨੂੰ ਪਿਆ $=0.02758$ a.m.u.

ਸਾਡਾ ਸੂਰਜ ਸਾਡੀ ਅਕਾਸ਼ ਗੰਗਾ ਦੇ ਕੇਂਦਰ ਤੋਂ 80 ਹਜਾਰ ਚਾਨਣ ਵਰੇ ਦੂਰ ਹੈ ਅਤੇ ਇਸਦੇ ਕੇਂਦਰ ਦੁਆਲੇ ਲਗਭਗ ਅੰਡਕਾਰ ਪੰਧ ਉਤੇ 19 ਕਿਲੋਮੀਟਰ ਪ੍ਰਤੀ ਸੈਕਿੰਟ ਦੀ ਰਫਤਾਰ ਨਾਲ ਘੁੰਮਦਾ ਹੋਇਆ 250 ਮਿਲੀਅਨ ਜਮੀਨੀ ਸਾਲਾ ਵਿਚ ਇਕ ਗੇੜਾ ਪੂਰਾ ਕਰ ਲੈਂਦਾ ਹੈ। ਇਸਨੂੰ ਇਕ ਬ੍ਰਹਿਮੰਡੀ ਸਾਲ ਆਖੀਦਾ ਹੈ। ਸਾਡੇ ਸੂਰਜ ਨੇ ਜਨਮ ਤੋਂ ਲੈ ਕੇ ਹੁਣ ਤਕ ਹਾਲੇ ਅਕਾਸ਼-ਗੰਗਾ ਵਿਚ ਸਿਰਫ ਪੰਦਰਾਂ ਸੋਲਾਂ ਗੇੜੇ ਪੂਰੇ ਕੀਤੇ ਹਨ ਅਤੇ ਇਉਂ ਸੂਰਜ ਦੀ ਉਮਰ ਹਾਲੇ 15-16 ਵਰੇ ਦੀ ਹੈ। ਏਨੀ ਕੁ ਉਮਰ ਹੀ ਇਸ ਦੀ ਬਾਕੀ ਹੈ। ਮਗਰੋਂ ਸੂਰਜ (ਜਾਂ ਸਾਰੇ ਸੂਰਜਾਂ) ਨੂੰ ਕੀ ਵਾਪਰ ਜਾਂਦਾ ਹੈ ? ਇਸ ਬਾਰੇ ਅਜ ਤਕ ਦਾ ਅਧਿਐਨ ਅਤੇ ਨਿਕਲੇ ਸਿੱਟੇ ਹੇਠਾਂ ਦਰਜ਼ ਹਨ। ਵੈਸੇ ਸਾਡਾ ਵਿਗਿਆਨ ਧਰਮਾਂ ਵਾਂਗ ਠਾਹ ਸੋਟਾ ਮਾਰ ਕੇ ਸਿੱਟੇ ਨਹੀਂ ਕੱਢਦਾ । ਧਰਮਾਂ ਅਨੁਸਾਰ ਤਾਂ ਉਹੀ ਅੰਤਮ ਸੱਚ ਹੈ ਜੋ ਮਨੁੱਖ ਨੇ ਅੱਜ਼ ਤੋਂ ਚਾਰ ਪੰਜ ਹਜਾਰ ਵਰੇ ਪਹਿਲੇ ਜਾਣ ਲਿਆ ਸੀ। ਵਿਗਿਆਨ ਹਰ ਰੋਜ ਨਵੇਂ ਸਰਵੇਖਣਾਂ ਨਾਲ ਨਵੀਆਂ ਪ੍ਰਾਪਤੀਆਂ ਕਰਕੇ ਹਾਸਿਲ ਕਰਕੇ ਪਿਛਲੇ ਗਿਆਨ ਨੂੰ ਸੰਵਾਰਦਾ ਅਤੇ ਉਸ ਵਿਚ ਵਿਕਾਸ ਕਰਦਾ ਹੈ। ਅਜ਼ੇ ਸਿਰਫ 3 ਕੁ ਸੌ ਵਰਿਆਂ ਤੋਂ ਸੂਰਜਾਂ ਦੇ ਧਿਆਨ ਪੂਰਵਕ ਅਤੇ ਵਿਧੀਵੱਤ ਸਰਵੇਖਣ ਸ਼ੁਰੂ ਹੋਏ ਹਨ। 300 ਵਰੇ ਸੂਰਜੀ ਅਧਿਐਨ ਲਈ ਕਿੰਨੇ ਕੁ ਹਨ ? ਸਾਡੇ 300 ਸਾਲ ਕਿਸੇ ਸੂਰਜ ਦੀ ਉਮਰ ਦੇ ਮਸਾਂ 60 ਕੁ ਸੈਕਿੰਟ ਬਣਦੇ ਹਨ। ਧਰਤੀ ਦੇ ਜੰਤੂਆਂ ਦੀ ਔਸਤ ਉਮਰ 100 ਕੁ ਵਰੇ ਹੈ। ਅਤੇ ਜੇ 100 ਸਾਲ ਜੀਣ ਵਾਲੇ ਕਿਸੇ ਜੰਤੂ ਦੀ ਸਰੀਰ ਪ੍ਰਣਾਲੀ ਦਾ ਸਾਡੇ ਪਾਸ 60 ਕੁ ਸ਼ੈਕਿੰਟਾਂ ਦਾ ਸਹੀ ਰਿਕਾਰਡ ਹੋਵੇ ਵੀ ਤਾਂ ਉਸ ਤੋਂ ਉਹਦੇ ਪੂਰੇ ਜੀਵਨ ਚਕਰ ਬਾਰੇ ਕਿੰਨਾ ਕੁ ਜਾਣ ਸਕਦੇ ਹਾਂ ? ਪਰ ਅਜਿਹਾ ਮਾਮਲਾ ਕੇਵਲ ਤਦ ਹੀ ਹੁੰਦਾ ਹੈ ਜੇ ਸਾਡੇ ਪਾਸ ਸਿਰਫ ਇਕ ਜ਼ੰਤੂ ਦਾ 60 ਸੈਕਿੰਟੀ ਰਿਕਾਰਡ ਹੀ ਹਾਸਲ ਹੋਵੇ । ਖੁਸ਼ਕਿਸਮਤੀ ਨਾਲ ਸੂਰਜੀ ਅਧਿਐਨ ਵਿਚ ਅਜਿਹਾ ਨਹੀਂ ਹੈ। ਸਾਡੇ ਪਾਸ ਅਧਿਐਨ ਲਈ ਕੇਵਲ ਇਕ ਜੰਤੂ ਨਹੀਂ ਸਗੋਂ ਵੱਗਾਂ ਦੇ ਵੱਗ ਹਨ ਅਤੇ ਵੱਗਾਂ ਵਿਚ ਵਖ ਵਖ ਉਮਰਾਂ ਦੇ ਜਾਨਵਰ (ਸੂਰਜ) ਮੌਜੂਦ ਹਨ। ਖੁਸ਼ਕਿਸਮਤੀ ਇਹ ਹੈ ਕਿ ਸੂਰਜਾਂ ਦੀ ਵਿਕਾਸ ਪ੍ਰਣਾਲੀ ਜਿਉਂਦੀ ਜਾਗਦੀ ਦੇਹ ਪ੍ਰਣਾਲੀ ਵਾਂਗ ਗੁੰਝਲਦਾਰ ਨਹੀਂ ਹੈ। ਆਧੁਨਿਕ ਭੌਤਿਕ ਵਿਗਿਆਨ ਦੀਆਂ ਕੇਵਲ 5 'ਕੁ ਸਮੀਕਰਣਾਂ (Equations) ਨਾਲ ਹੀ ਸੂਰਜਾਂ ਦੀ ਜ਼ੀਵਨ ਪ੍ਰਣਾਲੀ ਜਾਨਣੀ ਸੰਭਵ ਹੈ (ਥਾਂ ਦੇ ਸਰਫੇ ਤੇ ਬੇਲੋੜਾ ਹੋਣ ਕਾਰਨ ਅਸੀਂ ਸਮੀਕਰਨਾਂ ਦਾ ਵੇਰਵਾ ਨਹੀਂ ਦੇ ਸਕੇ) ਸੂਰਜ ਵਲੋਂ ਸੂਰਜ ਦੀ ਉਮਰ ਭੋਗੇ ਜਾਣ ਤੋਂ ਬਾਦ ਉਸ ਵਿਚਲੇ ਪਦਾਰਥ ਤੇ ਪੰਜ ਤਰਾਂ ਦੇ ਹਸ਼ਰ ਹੋ ਸਕਦੇ ਹਨ। ਇੱਕ) ਲਾਲ ਦਿਓ, ਦੋ) ਚਿੱਟਾ ਬੌਣਾ, ਤੀਜ਼ਾ) ਸੁਪਰਨੋਵਾ, ਚੌਥਾ) ਨਿਊਟਰਾਨ ਤਾਰਾ, ਪੰਜਵਾਂ) ਬਲੈਕ ਹੋਲ !

**ਲਾਲ ਦਿਉ** (Red Giant) ਜਦੋਂ ਥਰਮੋ-ਨਿਊਕਲੀਅਰ ਪ੍ਰਤੀਕਿਰਿਆਵਾਂ ਰਾਹੀਂ ਊਰਜਾ ਨਿਕਾਸ ਨਾਲ ਹਾਈਡਰੋਜਨ ਦਾ ਇਕ ਵੱਡਾ ਤਾਰਾ ਬਲ ਚੁਕਦਾ ਹੈ ਸੂਰਜ ਵਿਚਕਾਰਲੀ ਗਿਰੀ ਹਿਲੀਅਮ ਦੀ ਬਣ ਚੁਕਦੀ ਹੈ ਅਤੇ ਪਾਸੇ ਵਾਲਾ ਖੋਲ ਹਾਈਡਰੋਜਨ ਦਾ। ਉਦੋਂ ਗਿਰੀ ਦਾ ਤਾਪਮਾਨ ਵਧਦਾ ਹੈ ਅਤੇ ਗਰੂਤਾ ਸੰਗੋੜ ਤੇਜ਼ ਹੋ ਜਾਂਦਾ ਹੈ। ਸਿੱਟੇ ਵਜੋ ਹਿਲੀਅਮ ਭਾਰੇ ਤੱਤਾਂ ਵਿਚ ਬਦਲਣ ਲਗਦਾ ਹੈ ਅਤੇ ਊਰਜਾ ਨਿਕਾਲ ਵਧ ਤੀਬਰ ਹੋ ਜਾਂਦਾ ਹੈ। ਇੰਝ ਸੂਰਜ ਦਾ ਬਾਹ-ਰਲਾ ਖੋਲ ਫੈਲਣ ਲੱਗ ਕੇ 250 ਤੋਂ ਹਜਾਰ ਗੁਣਾ ਵੱਡਾ ਹੋ ਜਾਂਦਾ ਹੈ। ਸੂਰਜ ਦੀ ਇਸ ਸਥਿਤੀ ਨੂੰ Red Giant ਕਹਿੰਦੇ ਹਨ। ਸਾਡਾ ਸੂਰਜ ਲਾਲ ਦਿਓ ਬਣਿਆਂ ਤਾਂ ਇਹ ਬੁੱਧ, ਸੁਕਰ (ਤੇ ਸੰਭਵ ਹੈ ਧਰਤੀ ਨੂੰ ਵੀ) ਸੜ੍ਹਾਕ ਕੇ ਨਿਗਲ ਜਾਵੇਗਾ।

**ਚਿੱਟਾ ਬੌਣਾ** : White (Dwarf) ਜਦ ਨਿਊਕਲਰ ਬਾਲਣ (ਹਿਲੀਅਮ ਅਤੇ ਦੂਜੇ ਤੱਤ) ਵਰਤੇ ਜਾ ਚੱਕੇ ਸੂਰਜ ਦੀ ਗਿਰੀ ਅੰਤਿਮ ਸੀਮਾ ਤੱਕ ਸੁੰਗੜੀ ਹੀ ਸੁੰਗੜੀ ਜਾਂਦੀ ਹੈ। ਸੰਗੋੜ ਕੇਵਲ ਤਦ ਹੀ ਬੰਦ ਹੁੰਦਾ ਹੈ ਜਦ ਇਲੈਕਟ੍ਰਾਨਾਂ ਨੂੰ ਹੋਰ ਬਹੁਤਾ ਚਿਰ ਇਕੱਠੇ ਰਹਿਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ (ਪੋਲੀ ਐਕਸਕਲੂਜਨ ਨਿਯਮ ਅਨੁਸਾਰ ਦੋ ਇਲੈਕਟ੍ਰਾਨ ਬਹੁਤ ਹੀ ਥੋੜੇ ਥਾਂ ਵਿਚ ਤਾੜੇ ਨਹੀਂ ਜਾ ਸਕਦੇ) ਇਸ ਅਵਸਥਾ ਵਿਚ ਇਲੈਕਟ੍ਰਾਨਾਂ ਦਾ ਦਬਾਓ ਸੰਗੋੜ ਨੂੰ ਬਰੇਕਾਂ ਲਾ ਦਿੰਦਾ ਹੈ ਤੇ ਤਾਰੇ ਦੀ ਇਹ ਸਟੇਜ ਉਸਨੂੰ "ਚਿੱਟਾ ਬੌਣਾ" ਨਾਮ ਦਿੰਦੀ ਹੈ । ਚਿੱਟੇ ਬੌਣੇ ਸੂਰਜਾਂ ਵਿਚ ਪਦਾਰਥ ਮਾਤਰਾ ਇੰਨੀ ਸੰਘਣੀ ਹੁੰਦੀ ਹੈ ਉਸਦਾ ਇਕ ਚਿਮਚਾ ਹੀ ਧਰਤੀ ਉਤੇ ਸਾਢੇ ਸੱਤ ਟਨ ਤੁਲੇਗਾ। ਹੁਣ ਨਿਉਕਲੀਅਰ ਪ੍ਰਤੀਕਿਰਿਆਵਾਂ ਬੰਦ ਹੋ ਜਾਂਦੀਆਂ ਹਨ ਅਤੇ ਚਿੱਟਾ ਬੌਣਾ ਠੰਡਾ ਹੋਣ ਲਗਦਾ ਹੈ।

**ਸੁਪਰਨੋਵਾ** : (Supernova) ਪਰ ਜੇ ਸੂਰਜ ਦੀ ਦੇਹ ਸਾਡੇ ਵਾਲੇ ਸੂਰਜ਼ ਤੋਂ ਤਿੰਨ ਚਾਰ ਗੁਣਾ ਵੱਡੀ ਹੋਵੇ ਤਾਂ ਸੂਰਜ ਬੁਢਾਪਾ ਹੋਰ ਤਰਾਂ ਦੇ ਭਾਗ ਹੰਢਾਉਂਦਾ ਹੈ। ਉਦੋਂ ਵੀ ਲਾਲ ਦਿਓ ਤੱਕ ਸੂਰਜੀ ਜੀਵਨ ਚੱਕਰ ਪਹਿਲਾਂ ਵਾਂਗ ਹੀ ਚਲਦਾ ਹੈ। ਪਰ ਹੁਣ ਸੰਗੋੜ ਇਨਾਂ ਬਲੀ ਹੁੰਦਾ ਹੈ ਕਿ ਇਲੈਕਟ੍ਰਾਨ ਦਬਾਓ ਸੂਰਜ਼ ਦੇ ਚਿੱਟਾ ਬੌਣਾ ਬਨਣ ਤੇ ਸੁੰਗੜਨ ਕ੍ਰਿਆ ਨੂੰ ਠੱਲ ਨਹੀਂ ਪਾ ਸਕਦਾ। ਸਾਡੇ ਸੂਰਜ ਤੋਂ 14 ਗੁਣਾ ਵੱਡੀ ਮਾਤਰਾ ਵਾਲੇ ਲਾਲ ਦਿਓ ਸੂਰਜਾਂ ਵਿਚ ਸੰਗੋੜ ਸੁਰੂ ਹੋਣ ਉਤੇ ਅੰਦਰਲਾ ਭਾਗ ਬਾਹਰਲੇ ਨਾਲੋਂ ਬਹੁਤ ਹੀ ਤੇਜੀ ਤੇ ਸੁੰਗੜਦਾ ਹੈ। ਬਹੁਤੇਰੇ ਦਬਾਓ ਅਤੇ ਟਿੱਕੀ ਦੇ ਉਪਜ਼ਾਏ ਉਚ ਤਾਪਮਾਨ ਕਾਰਨ ਨਿਉਕਲਰ ਕ੍ਰਿਆਵਾਂ ਇੰਨੀਆਂ ਤੇਜ ਹੋ ਜਾਂਦੀਆਂ ਹਨ ਕਿ ਊਰਜਾ ਨਿਕਾਲ ਭਿਅੰਕਰ ਹੋ ਜਾਂਦਾ ਹੈ। ਇਸ ਨਾਲ ਦੋ ਗੱਲਾਂ ਹੋ ਸਕਦੀਆਂ ਹਨ।

1) ਬਾਹਰੀ ਖੋਲ ਧਮਾਕੇ ਨਾਲ ਫਟ ਕੇ ਪੁਲਾੜ ਵਿਚ ਖਿੰਡ ਜਾਏ–ਸੁਪਰਨੋਵਾ ਭੜਕ ।

2) ਟਿੱਕੀ ਵਾਲਾ ਭਾਗ ਬੁਰੀ ਤਰਾਂ ਨਪੀੜ ਹੋ ਕੇ ਚਿੱਟਾ ਬੌਣਾ ਬਣ ਜਾਵੇ ।

**ਨਿਊਟਰਾਨ ਤਾਰਾ** : (Neutran Star) ਇਹ ਨਿਊਕਲਰ ਪ੍ਰਤੀਕਿਰਿਆਵਾਂ ਕਿਵੇਂ ਬੰਦ ਹੁੰਦੀਆਂ ਹਨ ? ਇਲੈਕਟ੍ਰਾਨ ਨਪੀੜਨਾਂ ਨਾਲ ਪ੍ਰੋਟਾਨਾਂ ਵਿਚ ਧੱਕੇ ਜਾਂਦੇ ਹਨ। ਅਤੇ ਨਿਊਟ੍ਰਾਨਾਂ ਦੇ ਵਿਰੋਧੀ ਦਬਾਓ ਤੀਕ ਨਪਿੱਤੇ ਹੀ ਨਪਿੱਤੇ ਤੂੜੇ ਜਾਂਦੇ ਹਨ। ਅੰਤ ਦੋਹਾਂ ਦਾ ਇਕ ਸਮੀਕਰਨ ਬਣ ਜਾਂਦਾ

ਹੈ। ਨਿਊਟ੍ਰਾਨਾਂ ਵਿਚਲਾ ਸਮਚਾਰਜੀ ਧਕੇਲ ਬਲ ਸੰਗੋੜ ਨੂੰ ਦਿੰਦਾ ਹੈ। ਅਜਿਹਾ ਠੰਡਾ ਹੋ ਚੁੱਕਾ ਚਿੱਟਾ ਬੌਣਾ ਨਿਊਟ੍ਰਾਨ ਤਾਰਾ ਬਣ ਨਿਕਲਦਾ ਹੈ। ਨਿਊਟ੍ਰਾਨ ਤਾਰੇ ਦਾ ਅਕਾਰ 10 'ਕੂ ਕਿਲੋਮੀਟਰ ਤਕ ਹੀ ਹੁੰਦਾ ਹੈ। ਪਰ ਸੰਘਣਾ ਇੰਨਾ ਹੁੰਦਾ ਹੈ ਕਿ ਇਸਦੇ ਪਦਾਰਥ ਦਾ ਇਕ ਫੁੱਟਬਾਲ ਭਰਿਆ ਜਾਵੇ ਤਾਂ ਭਾਰ ਇਕ ਟ੍ਰਿਲੀਅਨ ਟਨ ਤਕ ਹੋਵੇਗਾ।

**ਬਲੈਕ ਹੋਲ (Black Holl)** ਜੇ ਸੂਰਜ਼ ਦਾ ਅਕਾਰ ਉਂਨੂੰ ਵੀ ਵੱਡਾ ਹੋਵੇ? ਮੰਨ ਲਵੋ ਸਾਡੇ ਵਾਲੇ ਨਾਲੋਂ 10 ਗੁਣਾ। ਇਸ ਹਾਲਤ ਵਿਚ ਵੀ ਨਿਊਟ੍ਰਾਨ ਤਾਰੇ ਤਕ ਉਹੀ ਕਹਾਣੀ ਬਣੇਗੀ, ਪਰ ਸੰਗੋੜ ਇਨਾਂ ਬਲਵਾਨ ਹੋ ਜਾਂਦਾ ਹੈ ਕਿ ਇਕ ਨਿਊਟ੍ਰਾਨ ਦਬਾਓ ਤੇ ਵੀ ਭਾਰੂ ਹੋ ਜਾਂਦਾ ਹੈ। ਉਦੋਂ ਫ਼ਿਰ ਸ਼ੰਗੋੜ ਕ੍ਰਿਆ ਇਕ ਅਨਿਸਚਿਤ ਕਾਲ ਤਕ ਜਾਰੀ ਰਹਿੰਦੀ ਹੈ। ਨਤੀਜੇ ਵਜੋਂ ਬਲੈਕ ਹੋਲ ਦਾ ਜਨਮ ਹੁੰਦਾ ਹੈ। ਬਲੈਕ ਹੋਲ ਇਕ ਮਹਾਂਕਾਲ ਵਰਗੀ ਸ਼ੈ ਹੈ। ਜਾਂ ਸਮਝੋ ਕਿ ਇਕ ਰਹੱਸਮਈ ਪੁਲਾੜੀ ਖੂਹ ਹੈ ਜਿਸ ਵਿਚ ਸੂਰਜਾਂ ਦੇ ਸੂਰਜ ਤਾਂ ਕੀ ਗਲੈਕਸੀਆਂ ਦੀਆਂ ਗਲੈਕਸੀਆਂ ਗਰਕ ਹੋ ਜਾਂਦੀਆਂ ਹਨ। ਇਸਦੇ ਵੱਡੇ ਦਰਜੇ ਉਤੇ ਸੁੰਗੜਾਓ ਅਤੇ ਘਣਤਾ ਕਾਰਨ ਬਲੈਕ ਹੋਲ ਦੇ ਗਰੂਤਾ ਪ੍ਰਭਾਵ ਇੰਨੇ ਮਹਾਂ ਸਕਤੀਸ਼ਾਲੀ ਹੁੰਦੇ ਹਨ ਕਿ ਇਨਾਂ ਦੀ ਵਿਆਖਿਆ ਲਈ ਕੇਵਲ ਆਇਨਸਟਾਇਨ ਦਾ ਸਖੇਪਤਾ ਸਿਧਾਂਤ ਹੀ ਕਾਰਗਰ ਹੋ ਸਕਦਾ ਹੈ। ਇਸ ਥਿਊਰੀ ਦੀ ਇਕ ਮਾਨਤਾ ਇਹ ਹੈ ਕਿ ਨਾ ਮੈਟਰ ਅਤੇ ਨਾ ਅਨਰਜੀ ਹੀ ਇਸ ਭਾਂਤ ਦੇ ਸੰਗੋੜ ਤੋਂ ਭੱਜ ਕੇ ਜਾ ਸਕਦੇ ਹਨ। ਪ੍ਰਕਾਸ਼ ਤਰੰਗਾਂ, ਚੁੰਬਕੀ ਤਰੰਗਾਂ ਤਰੰਗਾਂ ਤਾਪ ਸੰਚਾਰਨ ਅਤੇ ਰੇਡੀਏਸ਼ਨ ਤਰੰਗਾਂ ਤਕ ਵੀ ਬਲੈਕ ਹੋਲ ਆਪਣੇ ਵਲ ਖਿਚ ਲੈਂਦਾ ਹੈ। ਅਤੇ ਇਸ ਬਲੈਕ ਹੋਲ ਦਾ ਅਕਾਰ ਬੜਾ ਹਾਸੋਹੀਣਾ ਹੁੰਦਾ ਹੈ। ਮਸਾਂ ਸਾਢੇ ਤਿੰਨ ਕਿਲੋਮੀਟਰ (ਲਗਭਗ) ਪਰ ਇਹ ਅਕਾਰ ਸਦਾ ਮੁਢਲੇ ਸੂਰਜ ਦੇ ਪਦਾਰਥ ਦੀ ਮਾਤਰਾ ਤੋਂ ਨਿਸਬਤੀ ਹੁੰਦਾ ਹੈ। ਇਹ ਤਾਂ ਹਨ ਅਕਾਸ਼ ਗੰਗਾਵਾਂ ਵਿਚ ਸੂਰਜਾਂ ਦੇ ਬਣਕੇ ਅਤੇ ਫਿਰ ਵਖ ਵਖ ਤਕਦੀਰਾਂ ਭੋਗਕੇ ਹਾਸਲ ਹੋਣ ਵਾਲੇ ਅੰਤ। ਪਰ ਪਹਿਲਾਂ ਜਦ ਕੋਈ ਨੇਬੂਲਾ ਅਕਾਸ ਗੰਗਾ ਵਿਚ ਵੜਦਾ ਹੈ ਤਾਂ ਥੋੜੀ 'ਕੁ ਉਸ ਸਮੇਂ ਦੀ ਝਲਕਣੀ ਵੇਖ ਲਵੋ। ਅਕਾਸ਼ ਗੰਗਾ ਵਿਚ ਬਣੇ ਅਤੇ ਬਣ ਰਹੇ ਅਰਬਾਂ ਖਰਬਾਂ ਸੂਰਜ ਨੇਬੂਲਾ ਦੇ ਪੁਰਾਣੇ ਖੇਤਰਫਲ ਦੇ ਅੰਦਰ ਅੰਦਰ ਗਲੈਕਸੀ ਕੇਂਦਰ ਦੇ ਦੁਆਲੇ ਦੇਹ ਗੇੜੇ ਤੇ ਗੇੜਾ ਕੱਢੀ ਜਾਂਦੇ ਹਨ।

ਸ਼ੁਰੂ ਸ਼ੁਰੂ ਵਿਚ ਗਰੂਤਾਂ ਖਿੱਚਾਂ, ਧੱਕਿਆਂ, ਕੇਂਦਰ ਪ੍ਰਸਾਰ ਬਲਾਂ ਅਤੇ ਆਪਸੀ ਖਿੱਚ ਸੰਤੁਲਨਾਂ ਦਾ ਸੁਮੇਲ ਨਹੀਂ ਬੈਠਦਾ। ਉਦੋਂ ਸੂਰਜਾਂ ਦੇ ਰਾਹ ਉਸ ਭਾਂਤ ਦੇ ਹੁੰਦੇ ਹਨ ਜਿਵੇਂ ਮੁਰਬੇਬੰਦੀ ਦਾ ਅੰਤਿਮ ਫੈਸਲਾ ਹੋਣ ਤੋਂ ਪਹਿਲਾਂ ਪਿੰਡ ਵਿਚ ਪਗਡੰਡੀਆਂ ਅਤੇ ਰਾਹਾਂ ਦਾ ਕੁਝ ਚਿਰ ਹਾਲ ਰਹਿੰਦਾ ਹੈ। ਘੁੰਮ ਰਹੇ ਕਈ ਸੂਰਜ ਇਕ ਦੂਜੇ ਦੇ ਬਹੁਤ ਲਾਗੇ ਆ ਜਾਂਦੇ ਹਨ ਵੱਡਾ ਸੂਰਜ ਨੇੜੇ ਆਏ ਨਿੱਕੇ ਸੂਰਜ ਨੂੰ ਖਿੱਚ ਕੇ ਹਜਮ ਕਰ ਜਾਂਦਾ ਹੈ। ਜਾਂ ਉਸਦੇ ਪਦਾਰਥ ਨੂੰ ਕਸੂਤਾ ਜਿਹਾ ਧੱਕਾ ਦੇ ਕੇ ਉਸਦੀ ਗੋਲਾਈ ਵਿਗਾੜ ਦਿੰਦਾ ਹੈ। ਕਈ ਸੂਰਜ ਪਿਚਕ ਜਾਂਦੇ ਹਨ। ਕਈ ਖਿੰਡਰ ਜਾਂਦੇ ਹਨ ਅਤੇ ਕਈ ਪਤੰਗੀ ਪੂਛਾਂ ਵਰਗੀਆਂ ਕਰੋੜਾਂ ਮੀਲ ਲੰਬੀਆਂ ਪਿਚਕਾਰੀ ਪੂਛਾਂ ਲੈਕੇ ਆਪਣੇ ਰਾਹੇ ਗਿਦੜਾਂ ਵਾਂਗ ਭੱਜ਼ ਤੁਰਦੇ ਹਨ। ਇਸ ਤਰਾਂ ਭੱਜਣਾ ਤਾਂ ਖਾਸ ਔਖਾ ਨਹੀਂ। ਪਰ ਧੁਰੀ ਦੁਆਲੇ ਗੇੜਾ ਕੱਢਣ ਵੇਲੇ ਪੂਛ ਬੜੀ ਬੇਸੁਆਦੀ ਪੈਦਾ ਕਰਦੀ ਹੈ। ਕਰੋੜਾਂ ਮੀਲ ਲੰਮੀ ਇਸ ਪਿਚਕਾਰੀ ਪੂਛ ਵਿਚਲਾ ਗੈਸੀ ਮਾਦਾ ਸੂਰਜ ਦੇ ਕੇਂਦਰ ਤੋਂ ਬਹੁਤਾ ਦੂਰ ਹੋ ਜਾਣ ਕਾਰਨ ਤਾਪਮਾਨ ਪੱਖੋਂ ਠਰਨਾ ਸ਼ੁਰੂ ਹੋ ਜਾਂਦਾ ਹੈ। ਉਹ ਵਧੇਰੇ ਨਿਗਰ ਹੋਣ ਲਗਦਾ ਹੈ ਅਤੇ ਹੌਲੀ ਹੌਲੀ ਨਿਊਕਲਰ ਪ੍ਰਤੀਕ੍ਰਿਆਵਾਂ ਨਾਲੋਂ ਨਾਤਾ ਤੋੜ ਬਹਿੰਦਾ ਹੈ ਫਿਰ ਇਸ ਵੇਲੇ ਨੂੰ ਪੂਛ ਦਾ ਬਾਹਰਲਾ ਭਾਗ ਅੰਦਰ ਵਾਲੇ ਗੈਸੀ ਰੂਪ ਦੇ ਵੱਡੇ ਹਿਸੇ ਨਾਲੋਂ ਟੁੱਟ ਕੇ ਵਖ ਹੋ ਜਾਂਦਾ ਹੈ। ਉਹ ਉਸੇ ਘੇਰੇ ਵਿਚ ਤੇ ਲਗ-ਭਗ ਉਸੇ ਰਫਤਾਰ ਵਿਚ ਘੁੰਮਣਾ ਜ਼ਾਰੀ ਰਖਦਾ ਹੈ ਅਤੇ ਅੰਤਿਮ ਹੋਂਦ ਵਜ਼ੋਂ ਗ੍ਰਹਿ ਹੋਕੇ ਨਿਬੜਦਾ ਹੈ। ਹੌਲੀ ਹੌਲੀ ਸਾਰੀ ਪੂਛ ਦਾ ਮਾਦਾ ਵਖ ਵਖ ਥਾਵਾਂ ਤੋਂ ਤੁੱਟਕੇ ਗ੍ਰਹਿਆਂ ਵਿਚ ਵਟ ਜਾਂਦਾ ਹੈ ਜਾਂ ਏਧਰ ਉਧਰ ਖਿੰਡ ਜਾਂਦਾ ਹੈ (ਪਰ ਗ੍ਰਹਿ ਜਨਮਣੇ ਹਰੇਕ ਸੂਰਜ਼ ਦੇ ਭਾਗੀ ਨਹੀਂ ਅਤੇ ਇਹ ਵੀ ਜਰੂਰੀ ਨਹੀਂ ਕਿ ਹਰ ਗ੍ਰਹਿ ਕੇਵਲ ਇਸੇ ਵਿਧੀ ਨਾਲ ਹੋਂਦ ਵਿਚ ਆਵੇ। ਹੋਰ ਵੀ ਕਈ ਢੰਗ ਹਨ। ਫਿਰ ਮੁੱਦਤਾਂ ਬੀਤਣ ਉਤੇ ਹੌਲੀ ਹੌਲੀ ਸੂਰਜ ਅਕਾਸ਼ ਵਿਚ ਮੁਰੱਬੇਬੰਦੀ ਕਰ ਲੈਂਦੇ ਹਨ, ਭਾਵ ਇਕ ਦੂਜੇ ਦੇ ਰਾਹ ਵਿਚ ਗੜਬੜ ਦਾ ਸਿਆਪਾ ਮੁੱਕ ਜਾਂਦਾ ਹੈ ਅਤੇ ਉਨਾਂ ਦੇ ਰਾਹਾਂ ਅਤੇ ਅਕਾਰਾਂ ਵਿਚ ਨਿਸ਼-ਚਤਤਾ ਆ ਜਾਂਦੀ ਹੈ। ●



ਕੇਸ ਰਿਪੋਰਟ :

# ਵਿਗਿਆਨ ਦੀ ਜਿੱਤ

—ਅਮੀਰਜੀਤ

ਪਿੰਡ ਤੋਂ ਤਿੰਨ ਫਰਲਾਂਗ ਦੀ ਦੂਰੀ ਤੇ ਬਿਸ਼ਨ ਸਿੰਘ ਦਾ ਘਰ ਸੀ। ਪਿੰਡੋਂ ਦੂਰ ਹੋਣ ਕਰਕੇ ਪਿੰਡ ਦੇ ਲੋਕਾਂ ਨਾਲ ਬਹੁਤਾ ਤਾਲਮੇਲ ਨਹੀਂ ਸੀ। ਘਰ ਵਿਚ ਪੰਜ ਮੱਝਾਂ ਸਨ, ਇਕ ਟਰੈਕਟਰ ਸੀ ਤੇ ਵੀਹਾਂ ਕਿੱਲਿਆਂ ਦੀ ਖੇਤੀ ਸੀ, ਕੁੱਲ ਮਿਲਾਕੇ ਮੱਧ ਸ਼ਰੇਣੀ ਦਾ ਕਿਸਾਨੀ ਪਰਿਵਾਰ ਸੀ।

ਇਸੇ ਪਰਿਵਾਰ ਦੀ ਮਹਿੰਦਰ ਨਾਮੀ ਕੁੜੀ ਨੂੰ 'ਚੁੜੇਲ' ਚਿੰਬੜੀ ਸੀ। 'ਚੁੜੇਲ' ਕੁੜੀ ਦੇ ਵਾਲ ਖੋਲ ਦਿੰਦੀ, ਨੱਚਣ ਲਈ ਮਜਬੂਰ ਕਰਦੀ,ਸਿਰ ਘੁਮਾਉਂਦੀ, ਬੋਲਦੀ, "ਮੈਂ ਮਾਤਾ ਰਾਣੀ ਹਾਂ, ਮੈਨੂੰ ਲਾਲ ਚੂੜੀਆਂ ਦਿਓ", ਦੇਰ ਤੀਕ ਇਕੱਲੀ ਨਚਦੀ ਰਹਿੰਦੀ, ਕਦੇ 2 ਮਾਸੀ ਦੀ ਕੁੜੀ ਨੂੰ ਆਪਣੇ ਨਾਲ ਨੱਚਣ ਲਈ ਮਜਬੂਰ ਕਰਦੀ ਅਤੇ ਨੱਚਦੀ-2 ਗਾਉਣ ਵੀ ਲੱਗ ਪੈਂਦੀ।

## ਓਹੜ ਪੋਹੜ

ਕੁੜੀ ਦੇ ਛੋਟੇ ਭਰਾ ਨੇ ਤਰਕਸ਼ੀਲ ਸੋਸਾਇਟੀ ਦੀਆਂ ਕਿਤਾਬਾਂ ਪੜ੍ਹੀਆਂ ਸਨ। ਉਸ ਨੇ ਘਰ ਦਿਆਂ ਨੂੰ ਦੱਸਿਆ ਕਿ ਮਹਿੰਦਰ ਨੂੰ ਚੁੜੇਲ ਨਹੀਂ ਚਿੰਬੜੀ ਸਗੋਂ ਕੋਈ ਬਿਮਾਰੀ ਹੈ ਤੇ ਡਾਕਟਰੀ ਇਲਾਜ ਨਾਲ ਠੀਕ ਹੋ ਸਕਦੀ ਹੈ। ਉਹਨੇ ਡਾਕਟਰ ਕੋਲੋਂ ਦਵਾਈ ਲਿਆਂਦੀ ਤੇ ਕੁੜੀ ਕੁੱਝ ਸਮੇਂ ਲਈ ਠੀਕ ਵੀ ਹੋ ਗਈ। ਪਰ ਤਿੰਨ ਮਹੀਨੇ ਬਾਅਦ ਫਿਰ ਉਹੀ ਘਟਨਾਵਾਂ ਸ਼ੁਰੂ ਹੋ ਗਈਆਂ। ਫਿਰ ਡਾਕਟਰ ਤੋਂ ਦਵਾਈ ਲਿਆਂਦੀ ਪਰ ਕੋਈ ਫਰਕ ਨਾ ਪਿਆ। ਤਰਕਸ਼ੀਲ ਮੁੰਡੇ ਜਗਤਾਰ ਦੀ ਹੁਣ ਹਾਰ ਹੋ ਚੁੱਕੀ ਸੀ। ਸਭ ਨੂੰ ਇਹ ਵਿਸ਼-ਵਾਸ਼ ਹੋ ਗਿਆ ਕਿ ਮਹਿੰਦਰ ਨੂੰ ਕੋਈ ਮਾਨਸਿਕ ਬਿਮਾਰੀ ਨਹੀਂ ਸਗੋਂ ਚੁੜੇਲ ਹੀ ਚਿੰਬੜੀ ਹੋਈ ਹੈ। ਕਿਉਂਕਿ ਡਾਕਟਰਾਂ ਦੀਆਂ ਦਵਾਈਆਂ ਬੇਅਸਰ ਸਾਬਤ ਹੋਈਆਂ ਸਨ। ਕਿਸੇ ਦੇ ਕਹਿਣ ਤੇ ਉਹ ਰਾਈਏ ਦੇ ਮਸ਼ਹੂਰ ਸਿਆਣੇ 'ਗਿਆਨੀ' ਕੋਲ ਗਏ। ਉਸ ਕੁਝ ਪੁੜੀਆਂ ਤੇ ਕੁਝ ਤਵੀਤ ਦਿੱਤੇ ਤੇ ਬਦਲੇ ਵਿਚ ਇਕ ਹਜ਼ਾਰ ਖਰੇ ਕੀਤੇ। ਪਰ ਸਭ ਕੁੱਝ ਅਸਫਲ ਸਿੱਧ ਹੋਇਆ। ਫਿਰ ਪਰਿਵਾਰ ਦੇ ਮੈਂਬਰਾਂ ਨੇ ਰਾਏਖਾਨੇ ਵਾਲੇ ਸੰਤਾਂ ਕੋਲ ਪਹੁੰਚ ਕੀਤੀ। ਉਸਨੇ ਇਕ ਹਤੇ ਅੰਦਰ ਭੂਤ ਨੂੰ ਫੜਨ ਦੀ ਫੜ ਮਾਰੀ। (ਚੇਤੇ ਰਹੇ ਕਿ ਰਾਏਖਾਨਾ ਵਾਲਾ ਸੰਤ ਬਹੁਚਰਚਿਤ ਸੰਗਰੂਰ ਭੂਤ ਕੇਸ ਨਾਲ ਸੰਬੰਧਿਤ ਸੀ।) ਤਿੰਨ ਮਹੀਨੇ ਤੱਕ ਮੰਤਰਾਂ ਜੰਤਰਾਂ ਧਾਗੇ ਤਬੀਤਾਂ ਦਾ ਸਿਲਸਿਲਾ ਚਲਦਾ ਰਿਹਾ ਪਰ ਭੂਤ ਕਾਬੂ ਨਾ ਆਇਆ।

## ਸਭਾ ਤੱਕ ਪਹੁੰਚ

ਲੜਕੀ ਦੇ ਭਰਾ ਜਗਤਾਰ ਨੂੰ ਵਿਸ਼ਵਾਸ਼ ਸੀ ਕਿ ਮਹਿੰਦਰ ਨੂੰ ਕੋਈ ਭੂਤ ਨਹੀਂ ਚਿੰਬੜਿਆ ਸਗੋਂ ਕਿਸੇ ਮਾਨਸਿਕ ਬਿਮਾਰੀ ਕਾਰਨ ਅਜੀਬੋ ਗਰੀਬ ਹਰਕਤਾਂ ਕਰਦੀ ਹੈ। ਪਰ ਤਰਕਸ਼ੀਲ ਸੁਸਾਇਟੀ ਦੇ ਕਿਸੇ ਮੈਂਬਰ ਨਾਲ ਸੰਪਰਕ ਨਾ ਹੋ ਸਕਣ ਕਾਰਨ ਉਹ ਆਪਣੀ ਗੱਲ ਨੂੰ ਸਿੱਧ ਨਹੀਂ ਕਰ ਸਕਦਾ ਸੀ। ਫਿਰ ਜਗਤਾਰ ਨੇ ਪਿੰਡ ਦੇ ਡਾਕਟਰ ਹਰਜੀਤ ਰਾਹੀਂ ਸੁਸਾਇਟੀ ਤੱਕ ਸੰਧਰਕ ਕੀਤਾ।

ਚਾਰ ਮੈਂਬਰੀ ਟੀਮ (ਨਰਿੰਦਰ ਪਿੰਡੀ, ਜੀਵਨ ਸਹਿਣਾ,ਅਮੀਰਜੀਤ ਤੇ ਸੁਖਵੰਤ) ਬਿਸ਼ਨ ਸਿੰਘ ਦੇ ਘਰ ਪਹੁੰਚ ਗਈ। ਮਹਿੰਦਰ ਕੌਰ ਮੰਜੀ ਤੇ ਕਿੱਕਰ ਦੀ ਛਾਵੇਂ ਤਿਰਸੇ ਲੋਟ ਪਈ ਸੀ। ਅੱਧਾ ਮੂੰਹ ਖੁਲ੍ਹਾ ਸੀ, ਅੱਖਾਂ ਉੱਪਰ ਚੜ੍ਹੀਆਂ ਹੋਈਆਂ, ਪਥਰਾਈਆਂ ਜਾਪਦੀਆਂ ਸਨ।

## ਮਰੀਜ਼ ਅਤੇ ਘਰਦਿਆਂ ਨਾਲ ਗਲਬਾਤ

ਲੋੜੀਂਦੀ ਜਾਣਕਾਰੀ ਲੈਣ ਲਈ ਅਸੀਂ ਪਰੀਵਾਰ ਦੇ ਸਾਰੇ ਮੈਂਬਰਾਂ ਨੂੰ ਵੱਖਰੇ ਤੌਰ ਤੇ ਸੱਦਿਆ---ਸਭ ਤੋਂ ਪਹਿਲਾਂ ਛੋਟੇ ਭਰਾ ਜਗਤਾਰ ਦਾ ਕਹਿਣਾ ਸੀ ਕਿ "ਲੋਕ ਕਹਿੰਦੇ ਨੇ ਕਿ ਤੁਹਾਡੀ ਕੁੜੀ ਨੂੰ ਕਿਸੇ ਨੇ ਕੁੱਝ ਕਰਵਾ ਦਿਤਾ ਹੈ ਤਾਂ ਮੈਂ ਨਹੀਂ ਮੰਨਦਾ ਸੀ। ਇਸ ਤੋਂ ਪਹਿਲਾਂ ਵੀ ਜਦੋਂ ਇਸ ਵਿਸ਼ੇ ਤੇ ਪਿੰਡ ਵਿਚ ਬਹਿਸ ਹੁੰਦੀ ਤਾਂ ਮੈਂ ਕਿਹਾ ਕਰਦਾ ਸੀ ਕਿ ਭੂਤਾਂ ਨਹੀਂ ਹੁੰਦੀਆਂ। ਮੈਂ 'ਤੇ ਦੇਵ ਪੁਰਸ਼ ਹਾਰ ਗਏ' ਕਿਤਾਬ ਪੜੀ ਹੈ ਤੇ ਮੈਨੂੰ ਹੁਣ ਵੀ ਯਕੀਨ ਹੈ ਕਿ ਸਭ ਬਿਮਾਰੀ ਕਰਕੇ ਹੈ।

ਲੜਕੀ ਦੀ ਮਾਂ ਤੋਂ ਪੁੱਛਣ ਤੇ ਸਾਨੂੰ ਪਤਾ ਲਗਿਆ ਕਿ ਇਹ ਘਟਨਾਵਾਂ ਵੱਡੀ ਭੈਣ ਜੀਤੀ ਦੇ ਵਿਆਹ ਤੋਂ ਤੁਰੰਤ

(ਬਾਕੀ ਸਫਾ 20 ਤੇ ਵੇਖੋ)

ਬਾਅਦ ਸ਼ੁਰੂ ਹੋਈਆਂ। ਉਸਨੇ ਸਿਆਣਿਆਂ ਦੇ ਇਲਾਜ ਬਾਰੇ ਦੱਸਿਆ ਅਤੇ ਸਾਥੋਂ ਵੀ ਉਸੇ ਤਰਾਂ ਦੇ 'ਸਿਆਣੇ' ਸਮਝ ਕੇ ਮੰਗ ਕੀਤੀ ਕਿ ਭੂਤ ਨੂੰ ਫੜ ਕੇ ਲੈ ਜਾਈਏ। ਉਸ ਨੇ ਵੱਡੇ-ਵਡੇਰਿਆਂ ਨੂੰ ਰੋਟੀ ਨਾ ਦੇਣ ਬਾਰੇ ਅਤੇ ਪਿੰਡ ਦੀ ਇਕ ਬੁੜ੍ਹੀ ਬਚਨੀ ਵਲੋਂ ਸਿੱਟ ਸੁੱਟਣ ਬਾਰੇ ਆਪਣਾ ਖਦਸ਼ਾ ਜ਼ਾਹਰ ਕੀਤਾ। ਘਟਨਾਵਾਂ ਦੇ ਪਿਛੋਕੜ ਬਾਰੇ ਸਾਨੂੰ ਉਸ ਤੋਂ ਜਾਣਕਾਰੀ ਮਿਲੀ ਕਿ ਕੁੜੀ ਜਦੋਂ ਸੱਤਾਂ ਸਾਲਾਂ ਦੀ ਸੀ ਤਾਂ ਇਸਦੀ ਭੂਆ ਮਰ ਗਈ ਸੀ, ਭੂਆ ਨਾਲ ਇਸਦਾ ਬਹੁਤ ਜ਼ਿਆਦਾ ਪਿਆਰ ਸੀ ਅਤੇ ਜਦੋਂ ਮਰਨ ਵੇਲੇ ਉਸਨੂੰ ਚੁੱਕਣ ਗਏ ਤਾਂ ਇਹ ਨਾਲ ਸੀ। ਹੁਣ ਵੀ ਇਹ ਵਾਲ ਖੋਲ੍ਹ ਕੇ ਨੱਚਣ ਵੇਲੇ ਭੂਆ ਨੂੰ ਯਾਦ ਕਰਦੀ ਹੈ।

ਤੀਜੇ ਅਤੇ ਚੌਥੇ ਨੰਬਰ ਤੇ ਅਸੀਂ ਕਰਮਵਾਰ ਕੁੜੀ ਦੀ ਹਮਜ਼ੋਲੀ ਉਸ ਦੀ ਮਾਸੀ ਦੀ ਕੁੜੀ ਕੁਲਜੀਤ ਜੋ ਉਸ ਘਰ ਵਿਚ ਪਿਛਲੇ ਦੋ ਸਾਲ ਤੋਂ ਰਹਿੰਦੀ ਸੀ ਅਤੇ ਕੁੜੀ ਦੀ ਵੱਡੀ ਭੈਣ ਜੀਤੀ ਨੂੰ ਬੁਲਾਇਆ, ਜਿਨ੍ਹਾਂ ਤੋਂ ਸਾਨੂੰ ਇਹ ਜਾਣਕਾਰੀ ਮਿਲੀ--

ਮਹਿੰਦਰ ਦੀ ਇਹ ਬਿਮਾਰੀ ਵੱਡੀ ਭੈਣ ਦੇ ਵਿਆਹ ਤੋਂ ਇਕ ਹਫਤਾ ਬਾਅਦ ਘਰ ਦਿਆਂ ਦੇ ਨੋਟਿਸ ਵਿਚ ਆਈ। ਇਸ ਬਿਮਾਰੀ ਦੌਰਾਨ ਜਦੋਂ ਉਹ ਨਚਦੀ ਜਾਂ ਗਾਉਂਦੀ ਹੈ ਤਾਂ ਉਹ ਆਪਣੇ ਕੱਪੜੇ ਵਗੈਰਾ ਪਾੜ ਦਿੰਦੀ ਹੈ। ਅਤੇ ਕੁੱਝ ਕਾਮੁਕ ਕਿਸਮ ਦੀਆਂ ਹਰਕਤਾਂ ਕਰਦੀ ਹੈ। ਅਜਿਹੇ ਸਮੇਂ ਕੁੱਝ ਬੋਲੀਆਂ ਵੀ ਪਾਉਂਦੀ ਹੈ ਜਿਹੜੀਆਂ ਉਸ ਦੀਆਂ ਇਨ੍ਹਾਂ ਹਰਕਤਾਂ ਨਾਲ ਮੇਲਵੀਆਂ ਹੁੰਦੀਆਂ ਹਨ। ਵੱਡੀ ਭੈਣ ਦੇ ਵਿਆਹ ਤੋਂ ਥੋੜਾ ਸਮਾਂ ਪਹਿਲਾਂ ਉਹ ਆਪਣੀ ਕਿਸੇ ਰਿਸ਼ਤੇ-ਦਾਰੀ ਵਿਚ ਥਰੀਕੇ ਪਿੰਡ ਦੋ ਮਹੀਨੇ ਰਹਿ ਕੇ ਆਈ ਸੀ ਜਿਥੇ ਕਿ ਕਿਸੇ ਗਵਾਂਢੀ ਮੁੰਡੇ ਨਾਲ ਦੋਸਤੀ ਵੀ ਹੋਈ ਜਿਸ ਦਾ ਜ਼ਿਕਰ ਉਹ ਆਪਣੀ ਭੈਣ ਦੀ ਸਹੇਲੀ ਕੁਲਜੀਤ ਕੋਲ ਕਰਦੀ ਹੁੰਦੀ ਸੀ।

ਅਖੀਰ ਵਿਚ ਅਸੀਂ ਮਹਿੰਦਰ ਨੂੰ ਬੁਲਾਇਆ ਤੇ ਕੁਰਸੀ ਤੇ ਬਿਠਾ ਦਿੱਤਾ। ਉਹ ਗਰਦਨ ਸੁੱਟੀ ਕੁਰਸੀ ਤੇ ਬੈਠੀ ਰਹੀ। ਅੱਧੇ ਘੰਟੇ ਤੀਕ ਮਗਜ਼ਖਪਾਈ ਕਰਨ ਤੇ ਵੀ ਉਸ ਨੇ ਸਾਡੀ ਕਿਸੇ ਗੱਲ ਦਾ ਜੁਆਬ ਨਾ ਦਿੱਤਾ ਪਰ ਆਪ ਮੁਹਾਰੇ ਇਕ ਅੱਧਾ ਲਫਜ਼ ਬੋਲਦੀ ਰਹੀ। ਜਿਸ ਦਾ ਸਾਡੇ ਸੁਆਲਾਂ ਨਾਲ ਕੋਈ ਸਬੰਧ ਨਹੀਂ ਸੀ। ਅਸੀਂ ਆਪਣੇ ਯਤਨਾਂ ਨੂੰ ਜਾਰੀ ਰਖਦੇ ਹੋਏ, ਉਸ ਨੂੰ ਆਪਣੇ ਭਰੋਸੇ ਵਿਚ ਲੈਣ ਲਈ ਕੋਸ਼ਿਸ਼ਾਂ ਸ਼ੁਰੂ ਕੀਤੀਆਂ, ਉਸ ਨੂੰ ਯਕੀਨ ਦਿਵਾਇਆ ਕਿ ਅਸੀਂ ਉਸਦੇ ਭਰਾਵਾਂ ਵਾਂਗ ਉਸਦੀ ਮੱਦਦ ਕਰਨਾ ਚਾਹੁੰਦੇ ਹਾਂ--ਅਤੇ ਥਰੀਕੇ ਵਾਲੇ ਮੁੰਡੇ ਨਾਲ ਵਿਆਹ ਕਰਵਾਉਣ ਬਾਰੇ ਪੁਛਿਆ। ਥੋੜੀ ਜਿਹੀ ਚੁੱਪ ਅਤੇ ਨਾਂਹ-ਨੁੱਕਰ ਤੋਂ ਬਾਅਦ ਉਸ ਨੇ ਸਾਡੇ ਨਾਲ ਸਹਿਮਤੀ ਪਰਗਟ ਕੀਤੀ ਤੇ ਉਸ ਮੁੰਡੇ ਦਾ ਨਾਂ ਵੀ ਸਾਨੂੰ ਦੱਸਿਆ। ਉਹ ਸਾਡੇ ਨਾਲ ਸਹਿਮਤ ਹੋਈ ਕਿ ਹੁਣ ਉਹ ਮੰਜੀ ਤੇ ਨਹੀਂ ਪਵੇਗੀ। ਇਸ ਤੋਂ ਬਾਅਦ ਖੁਸੀ ਖੁਸ਼ੀ ਉਸਨੇ ਸਾਨੂੰ ਰੋਟੀ ਖੁਆਈ।

ਰੋਟੀ ਖਾਣ ਤੋਂ ਬਾਅਦ ਅਸੀਂ ਸੋਚ ਰਹੇ ਸੀ ਕਿ ਉਸਨੂੰ ਹਿਪਨੋਟਾਈਜ਼ ਕਰਕੇ ਕੁੱਝ ਸੁਝਾਅ ਦਿੱਤੇ ਜਾਣ ਪਰ ਸਾਡੇ ਦੇਖਦੇ ਦੇਖਦੇ ਉਹ ਦੁਬਾਰਾ ਉਹੀ ਹਰਕਤਾਂ ਕਰਨ ਲੱਗੀ। ਅਸੀਂ ਹੈਰਾਨ ਹੋ ਗਏ ਅਤੇ ਘਰ ਦਾ ਖੁਸ਼ੀ ਭਰਿਆ ਮਾਹੌਲ ਫਿਰ ਗਮੀਂ ਵਿਚ ਬਦਲ ਗਿਆ। ਅਸੀਂ ਦੁਬਾਰਾ ਉਸ ਨਾਲ ਗੱਲਾਂ ਕਰਨ ਦੀ ਕੋਸ਼ਿਸ਼ ਕੀਤੀ ਪਰ ਕੋਈ ਲਾਭ ਨਾ ਹੋਇਆ।

ਕੁੱਝ ਦਿਨਾਂ ਬਾਅਦ ਅਸ਼ੀਂ ਇਸ ਕੇਸ ਬਾਰੇ ਡਾਕਟਰ ਇੰਦਰਪਾਲ ਸੇਖੋਂ ਨਾਲ ਸਲਾਹ ਮਸ਼ਵਰਾ ਕੀਤਾ। ਡਾ: ਸੇਖੋਂ ਮਾਨਸਿਕ ਰੋਗਾਂ ਪ੍ਰਤੀ ਕਾਫੀ ਜਾਣਕਾਰੀ ਰਖਦੇ ਹਨ,ਪਟਿਆਲਾ ਵਿਖੇ ਇਕ ਹੋਮੀਉਪੈਥਿਕ ਕਲੀਨਿਕ ਚਲਾ ਰਹੇ ਹਨ ਅਤੇ ਸੁਸਾਇਟੀ ਦੇ ਪਟਿਆਲਾ ਯੂਨਿਟ ਦੇ ਉਸ ਸਮੇਂ ਪ੍ਰਧਾਨ ਸਨ। ਅਸੀਂ ਉਨ੍ਹਾਂ ਦੇ ਕਹਿਣ ਤੇ ਮਹਿੰਦਰ ਨੂੰ ਸੁਸਾਇਟੀ ਦੇ ਡੈਲੀਗੇਟ ਇਜਲਾਸ ਸਮੇਂ ਭਦੌੜ ਬੁਲਾ ਲਿਆ। ਉਸ ਤੋਂ ਬਾਅਦ ਉਨ੍ਹਾਂ ਤਿੰਨ ਮਹੀਨੇ ਹੋਮੀਉਪੈਥਿਕ ਦਵਾਈਆਂ ਦੇ ਇਲਾਜ ਰਾਹੀਂ ਕੁੜੀ ਨੂੰ ਠੀਕ ਕਰ ਦਿਤਾ ਅਤੇ ਅਜ ਤੱਕ ਉਸਦੀ ਬਿਲਕੁਲ ਕੋਈ ਸ਼ਿਕਾਇਤ ਨਹੀਂ ਆਈ। ਹੁਣ ਜਗਤਾਰ ਵੀ ਪਿੰਡ ਵਿਚ ਇਹ ਕਹਿ ਸਕਦਾ ਹੈ ਕਿ ਇਹ ਵਿਗਿਆਨ ਦੀ ਜਿੱਤ ਹੈ।

### ਘਟਨਾ ਦਾ ਮਨੋਵਿਗਿਆਨਕ ਪਿਛੋਕੜ

ਉਪਰੋਕਤ ਘਟਨਾਵਾਂ ਜੋ ਕਿ ਤੁਸੀਂ ਪੜ੍ਹ ਚੁੱਕੇ ਹੋ ਮਹਿੰਦਰ ਨੂੰ ਯਾਦ ਰਹਿਣ ਦੀ ਕੋਈ ਸੰਭਾਵਨਾ ਨਹੀਂ ਹੈ। ਕਿਉਂਕਿ ਅਚੇਤ ਮਨ ਵਿਚ ਭਰਮਾਂ ਦਾ ਸ਼ਿਕਾਰ ਹੋਣ ਕਾਰਨ ਉਹ ਅਜਿਹਾ ਯਾਦ ਨਹੀਂ ਕਰ ਸਕਦੀ। ਡਾ: ਸ਼ੇਖੋਂ ਅਨੁਸਾਰ ਮਹਿੰਦਰ ਵਿਚ ਹੈਬੀਫਰੇਨਿਕ (Hebephrenic) ਅਤੇ ਕੈਟੋਟਨਿਕ (Cartatonic) ਦੇ ਰਲਵੇਂ ਲੱਛਣ ਸਨ।





# ਅਮਰੀਕਣ ਢੱਟੇ ਦੀ 'ਬੜ੍ਹਕ'

ਗੱਲ ਕੋਈ 15–16 ਸਾਲ ਪੁਰਾਣੀ ਹੈ। ਅਮਰੀਕਨ ਗਾਵਾਂ ਵਜੋਂ ਜਾਣੀਆਂ ਜਾਂਦੀਆਂ ਨਵੀਂ ਨਸਲ ਦੀਆਂ ਗਾਵਾਂ ਸਾਡੇ ਪਿੰਡਾਂ ਵੱਲ ਇੱਕਾ-ਦੁੱਕਾ ਘਰਾਂ ਵਿਚ ਹੀ ਆਈਆਂ ਸਨ। ਇਹਨਾਂ ਗਾਵਾਂ ਦੇ ਸਿੰਗ ਰਹਿਤ ਕੀਤੇ ਹੋਏ ਵੱਛੇ-ਵੱਛੀਆਂ ਤੋਂ ਤਾਂ ਲੋਕ ਜਾਣੂ ਹੋ ਗਏ ਸਨ ਪਰ ਉਦੋਂ ਤੱਕ ਅਜਿਹੇ ਕਿਸੇ ਵੱਛੇ ਦੇ ਵੱਡਾ ਹੋ ਕੇ ਢੱਟਾ ਬਣ ਕੇ ਪਿੰਡ ਵਿਚ ਫਿਰਦਾ ਆਮ ਨਹੀਂ ਸੀ ਵੇਖਿਆ ਗਿਆ। ਢੱਟੇ ਤੋਂ ਦੇਸੀ ਨਸਲ ਵਾਲਾ ਬੜ੍ਹਕਾਂ ਮਾਰਦਾ, ਖੌਰੂ ਪੱਟਦੇ ਹੋਏ ਜਾਨਵਰ ਦਾ ਨਕਸ਼ਾ ਹੀ ਮਨ ਵਿਚ ਆਉਂਦਾ ਸੀ। ਖੈਰ ਉਹਨਾਂ ਦਿਨਾਂ ਵਿਚ ਇਕ ਅਮਰੀਕਨ ਢੱਟਾ ਕਿਧਰੋਂ ਫਿਰਦਾ ਫਿਰਾਉਂਦਾ ਖੇਤਾਂ ਵਿਚ ਆ ਗਿਆ। ਰਾਤ ਨੂੰ ਦੋ ਜਣੇ ਪਾਣੀ ਲਾਉਣ ਗਏ ਤਾਂ ਰਾਹ ਵਿਚ ਉਹਨਾਂ ਨੂੰ ਚੀਕ ਵਰਗੀ ਅਵਾਜ਼ ਸੁਣਾਈ ਦਿੱਤੀ। ਉਨ੍ਹਾਂ ਕੰਨ ਚੱਕ ਲਏ ਕਿ ਇਹ ਕਾਹਦੀ ਅਵਾਜ਼ ਆਈ ਹੈ। ਅਵਾਜ਼ ਨਵੀਂ ਹੀ ਕਿਸਮ ਦੀ ਸੀ। ਖੇਤਾਂ ਵਿਚ ਫਿਰਦੇ ਅਵਾਰਾ ਪਸ਼ੂਆਂ, ਸਾਹਨ, ਢੱਟੇ, ਗਾਈਆਂ, ਗਿੱਦੜ ਆਦਿ ਵਿਚੋਂ ਕਿਸੇ ਦੀ ਵੀ ਅਵਾਜ਼ ਇਹੋ ਜਿਹੀ ਨਹੀਂ ਹੁੰਦੀ। ਅਵਾਜ਼ ਫਿਰ ਸੁਣਾਈ ਦਿੱਤੀ ਤਾਂ ਉਹਨਾਂ ਦੇ ਦਿਲ ਡਰ ਗਏ ਕਿਉਂਕਿ ਫਿਰ ਸਮਝ ਨਹੀਂ ਸੀ ਆ ਰਹੀ ਕਿ ਚੀਕਾਂ ਜਿਹੀਆਂ ਕੌਣ ਮਾਰ ਰਿਹਾ ਹੈ। ਅਜਿਹੀ ਅਵਾਜ਼ ਨਾ ਤਾਂ ਕੋਈ ਆਦਮੀ ਕੱਢ ਸਕਦਾ ਹੈ ਅਤੇ ਨਾ ਹੀ ਕਿਸੇ ਜਾਨਵਰ ਦੀ ਅਜਿਹੀ ਅਵਾਜ਼ ਅੱਗੇ ਸੁਣੀ ਸੀ। ਉਹਨਾਂ ਦੇ ਹਿਸਾਬ ਨਾਲ ਤਾਂ ਗੱਲ ਸਪਸ਼ਟ ਹੀ ਸੀ ਕਿ ਇਥੇ ਕੋਈ 'ਚੀਜ਼' (ਭਾਵ ਭੂਤ, ਚੁੜੇਲ ਆਦਿ) ਹੈ ਜੋ ਚੀਕਾਂ ਮਾਰ ਰਹੀ ਹੈ। ਅੱਗੇ ਜਾਣ ਦਾ ਹੌਸਲਾ ਕਿਸਨੇ ਕਰਨਾ ਸੀ। ਵਾਪਸ ਚਾਲੇ ਪਾ ਦਿੱਤੇ। ਘਰ ਆ ਕੇ ਦੱਸਿਆ ਕਿ ਭਾਈ ਰਾਹ ਵਿਚ ਫਲਾਣੇ ਖੇਤ ਕੋਲ ਤਾਂ ਰਾਤ ਨੂੰ ਕੋਈ ਚੀਜ਼ ਆਉਂਦੀ ਹੈ। ਅਸੀਂ ਤਾਂ ਮਸਾਂ ਜਾਨ ਬਚਾਕੇ ਆਏ ਹਾਂ। ਮੁੰਡਿਆਂ ਹੋਰਾਂ ਕੋਲ ਵੀ ਗੱਲ ਕੀਤੀ। ਦੋ ਕੁ ਦਿਨਾਂ ਬਾਅਦ ਕਿਸੇ ਹੋਰ ਨੇ ਵੀ ਗੱਲ ਦੀ ਤਸਦੀਕ ਕੀਤੀ, "ਰਾਤ ਉਧਰੋਂ ਇਹੋ ਜਿਹੀਆਂ ਚੀਕਾਂ ਤਾਂ ਮੈਂ ਵੀ ਸੁਣੀਆਂ ਸਨ।"

ਥੋੜ੍ਹੇ ਦਿਨ ਉਹ ਮੁੰਡੇ ਤੇ ਕੁਝ ਹੋਰ ਵੀ ਰਾਤ ਨੂੰ ਖੇਤ ਜਾਣੋ ਟਲਦੇ ਰਹੇ ਕਿ 'ਚੀਜ਼' ਨਾਲ ਟਾਕਰਾ ਹੀ ਨਾ ਹੋ ਜਾਏ। ਖੈਰ ਹਫਤੇ ਬਾਅਦ ਪਾਣੀ ਦੀ ਵਾਰੀ ਫੇਰ ਆ ਗਈ। ਉਹਨਾ ਨੂੰ ਪਾਣੀ ਦੀ ਵਾਰੀ ਵੀ ਛੱਡਣੀ ਔਖੀ ਸੀ ਅਤੇ ਦਿਲ ਭੂਤਾਂ ਤੋਂ ਵੀ ਡਰਦਾ ਸੀ। ਜਦ ਜਾਣ ਨੂੰ ਢਿੱਲ ਮੱਠ ਜਿਹੀ ਕਰਨ ਲੱਗੇ ਤਾਂ ਇਕ ਚਾਚਾ ਕਹਿਣ ਲੱਗਾ ਕਿ, "ਚੱਲ ਮੈਂ ਨਾਲ ਚਲਦਾ ਹਾਂ। ਵੇਹਨੇਂ ਕਿਹੜਾ ਭੂਤ ਥੋਨੂੰ ਰਾਹ 'ਚ ਘੇਰਦਾ ਆ।" ਉਹ ਗੰਡਾਸਾ ਤੇ ਟਾਰਚ ਹੱਥ ਵਿਚ ਲੈ ਉਹਨਾਂ ਨਾਲ ਚੱਲ ਪਿਆ। ਉਹਨਾਂ ਹੀ ਖੇਤਾਂ ਦੇ ਨੇੜੇ ਜਾ ਕੇ ਫੇਰ ਸੱਦੀਓਂ ਹੀ ਅਵਾਜ਼ ਸੁਣਾਈ ਦਿੱਤੀ। ਅਵਾਜ਼ ਨੇੜਿਓਂ ਹੀ ਆਈ ਸੀ। ਦੋਹਵੇਂ ਮੁੰਡੇ ਡਰ ਗਏ ਤੇ ਕਹਿਣ ਲੱਗੇ, "ਅਸੀਂ ਐਵੇਂ ਝੂਠ ਤਾਂ ਨਹੀਂ ਸੀ ਬੋਲਦੇ ਤੂੰ ਸਾਡਾ ਹੀ ਮਖੌਲ ਉਡਾਉਂਦਾ ਸੀ।"

"ਉਹ ਠਹਿਰ ਜੋ ਬਿੰਦ, ਮਾੜਾ ਜਿਹਾ ਦਿਲ ਤਾਂ ਧਰੋ" ਇਹ ਕਹਿਕੇ ਉਸਨੇ ਆਵਾਜ਼ ਵਾਲੇ ਪਾਸੇ ਟਾਰਚ ਦੀ ਰੋਸ਼ਨੀ ਮਾਰੀ। ਸਾਹਮਣੇ ਇਕ ਅਮਰੀਕਣ ਨਸਲ ਦਾ ਢੱਟਾ ਖੜ੍ਹਾ ਸੀ। "ਲਉ ਆ ਸੀ ਤੁਹਾਡਾ ਭੂਤ" ਚਾਚੇ ਨੇ ਹੱਸਦੇ ਹੋਏ ਆਖਿਆ। ਏਨੇ ਨੂੰ ਰੋਸ਼ਨੀ ਵਿਚ ਹੀ ਉਸ ਢੱਟੇ ਨੇ ਦੁਬਾਰਾ ਫੇਰ ਉਹੋ ਜਿਹੀ ਹੀ ਚੀਕ-ਨੁਮਾਂ 'ਬੜ੍ਹਕ' ਮਾਰੀ ਤਾਂ ਉਹਨਾਂ ਦੀ ਤਸੱਲੀ ਹੋ ਗਈ ਕਿ ਇਹ ਆਵਾਜ਼ ਇਸੇ ਦੀ ਹੀ ਸੀ ਤੇ ਉਹ ਕੱਚੇ ਜਿਹੇ ਹੋਏ ਅਗਾਂਹ ਆਪਣੇ ਖੇਤ ਵੱਲ ਤੁਰ ਪਏ।

ਇਹ ਗੱਲ ਅਕਸਰ ਹੀ ਪਾਈ ਜਾਂਦੀ ਹੈ ਕਿ ਅਸੀਂ ਜਿਸ ਵਰਤਾਰੇ ਦੀ ਅਸਲੀਅਤ ਨਾ ਜਾਣਦੇ ਹੋਈਏ ਜਾਂ ਜਿਸ ਗੱਲ ਦਾ ਕਾਰਣ ਸਾਨੂੰ ਸਮਝ ਨਾ ਲੱਗੇ, ਉਸਨੂੰ ਭੂਤਾਂ-ਪ੍ਰੇਤਾਂ ਦੇ ਨਾਲ ਮੜ੍ਹ ਦਿੰਦੇ ਹਾਂ। ਇਹੀ ਗੱਲ ਇਥੇ ਵਾਪਰੀ। ਲੋੜ ਇਸ ਗੱਲ ਦੀ ਹੁੰਦੀ ਹੈ ਕਿ ਜੋ ਕੋਈ ਨਵੀਂ ਗੱਲ ਸਾਹਮਣੇ ਆਉਂਦੀ ਹੈ ਉਸਦੀ ਪੜਤਾਲ ਕਰਕੇ ਅਸਲੀਅਤ ਨੂੰ ਜਾਣਿਆ ਜਾਵੇ।

–ਰਾਜਪਾਲ ਸਿੰਘ ਕੋਟਕਪੂਰਾ

ਹੱਥਫੇਰੀਆਂ :

## ਗਿਲਾਸ ਹੇਠ ਰੁਪਿਆ ਗਾਇਬ ਕਰਨਾ

**ਪੇਸ਼ਕਾਰੀ**– ਮੇਜ਼ ਉਪਰ ਇਕ ਚਿੱਟਾ ਗੱਤਾ ਜਾਂ ਚਿੱਟਾ ਕਾਗਜ਼ ਵਿਛਿਆ ਹੋਇਆ ਸੀ। ਇਸ ਚਿੱਟੇ ਕਾਗਜ਼ ਉੱਪਰ ਇਕ ਵੱਡਾ ਸਟੀਲ ਦਾ ਗਿਲਾਸ ਮੂਧਾ ਰਖਿਆ ਹੋਇਆ ਸੀ। ਜ਼ਾਦੂਗਰ ਨੇ ਉਹ ਸਟੀਲ ਦਾ ਗਿਲਾਸ ਚੁਕਿਆ ਤਾਂ ਉਸ ਹੇਠ ਕੱਚ ਦਾ ਇਕ ਹੋਰ ਗਿਲਾਸ ਪਿਆ ਸੀ। ਇਹ ਦਿਖਾ ਕੇ ਉਸਨੇ ਕੱਚ ਦੇ ਗਿਲਾਸ ਉਪਰ ਸਟੀਲ ਦਾ ਗਿਲਾਸ ਮੁੜ ਰੱਖ ਦਿੱਤਾ। ਫਿਰ ਜਾਦੂਗਰ ਨੇ ਇਕ ਦਰਸ਼ਕ ਤੋਂ ਰੁਪਿਆ ਲਿਆ ਅਤੇ ਸਭ ਦੇ ਸਾਹਮਣੇ ਗਿਲਾਸ ਦੇ ਹੇਠਾਂ ਰੱਖ ਦਿੱਤਾ। ਪਰ ਜਦ ਜਾਦੂਗਰ ਨੇ ਫਿਰ ਸਟੀਲ ਦਾ ਗਿਲਾਸ ਚੁਕਿਆ ਤਾਂ ਉਸ ਹੇਠ ਕੋਈ ਰੁਪਿਆ ਨਹੀਂ ਸੀ। ਪਹਿਲਾਂ ਦੀ ਤਰਾਂ ਸਿਰਫ ਕੱਚ ਦਾ ਖਾਲੀ ਗਿਲਾਸ ਮੂਧਾ ਪਿਆ ਸੀ। ......ਹੈਰਾਨੀ। ਜਾਦੂਗਰ ਨੇ ਸਟੀਲ ਦਾ ਗਿਲਾਸ ਫਿਰ ਉਸੇ ਤਰਾਂ ਕੱਚ ਦੇ ਗਿਲਾਸ ਉਪਰ ਰੱਖ ਦਿੱਤਾ। ਤੇ ਫਿਰ ਉਸੇ ਗਿਲਾਸ ਹੇਠੋਂ ਹੀ ਜਾਦੂਗਰ ਨੇ ਰੁਪਿਆ ਵਾਪਸ ਕੱਢ ਲਿਆ ਅਤੇ ਦਰਸ਼ਕਾਂ ਨੇ ਤਾੜੀਆਂ ਮਾਰੀਆਂ।

**ਸਮਾਨ**-ਇਕ ਸਟੀਲ ਦਾ ਗਿਲਾਸ, ਇਕ ਕੱਚ ਦਾ ਗਿਲਾਸ ਜੋ ਸਟੀਲ ਦੇ ਗਿਲਾਸ ਦੇ ਹੇਠਾਂ ਆ ਸਕੇ। ਇਕ ਵਰਗ ਫੁੱਟ ਅਕਾਰ ਦਾ ਸਫੈਦ ਗੱਤਾ ਜਾਂ ਕਾਗਜ਼।

**ਭੇਦ ਕੀ ਹੈ ?**– ਕੱਚ ਦੇ ਗਿਲਾਸ ਦੇ ਮੂੰਹ ਉਪਰ ਸਫ਼ੈਦ ਰੰਗ ਦਾ, ਗਿਲਾਸ ਦੇ ਮੂੰਹ ਦੇ ਬਿਲਕੁਲ ਬਰਾਬਰ ਅਕਾਰ ਦਾ ਕਾਗਜ਼ ਦਾ ਗੋਲ ਟੁਕੜਾ ਗੂੰਦ ਨਾਲ ਚਿਪਕਿਆ ਹੁੰਦਾ ਹੈ। ਜਦੋਂ ਕੱਚ ਦੇ ਇਸ ਗਲਾਸ ਨੂੰ ਸਫੇਦ ਗੱਤੇ ਉਪਰ ਮੂਧਾ ਕਰਕੇ ਰਖਿਆ ਜਾਂਦਾ ਹੈ ਤਾਂ ਗਲਾਸ ਉਪਰ ਚਿਪਕਾਇਆ ਕਾਗਜ਼ ਅਤੇ ਮੇਜ਼ ਉਪਰ ਵਿਛਿਆ ਗੱਤਾ ਇਕੋ ਰੰਗ ਦੇ ਹੋਣ ਕਾਰਣ, ਗਲਾਸ ਨਾਲ ਕੀਤੀ ਇਹ ਸ਼ਰਾਰਤ ਦਰਸਕਾਂ ਨੂੰ ਨਜ਼ਰ ਨਹੀਂ ਆਉਂਦੀ। ਜਦੋਂ ਜਾਦੂਗਰ ਰੁਪਿਆ ਗਿਲਾਸ ਹੇਠਾਂ ਰੱਖਦਾ ਹੈ ਉਹ ਰੁਪਿਆ ਸਫੇਦ ਗੱਤੇ ਅਤੇ ਕੱਚ ਦੇ ਮੂੰਹ ਤੇ ਚਿਪਕਾਏ ਗਏ ਕਾਗਜ਼ ਦੇ ਵਿਚਕਾਰ ਆ ਜਾਂਦਾ ਹੈ ਜਿਸਨੂੰ ਦਰਸ਼ਕ ਦੇਖ ਨਹੀਂ ਸਕਦੇ। ਅਤੇ ਏਥੋਂ ਹੀ ਇਹ ਰੁਪਿਆ ਮੁੜ ਕੱਢ ਲਿਆ ਜਾਂਦਾ ਹੈ। ਸਟੀਲ ਦਾ ਗਿਲਾਸ ਧੋਖਾ ਕਰਨ ਲਈ ਪਰਦੇ ਦਾ ਕੰਮ ਦਿੰਦਾ ਹੈ।

**(ਲੇਖਕ ਨਿੱਜੀ ਤੌਰ ਤੇ ਸੰਪਰਕ ਕਰੋ)**

ਸਰਗਰਮੀਆਂ :

## ਜਾਦੂਗਰ ਨੂੰ ਮੁਆਫੀ ਮੰਗਣੀ ਪਈ

ਸੁਸਾਇਟੀ ਦੇ ਵਰਕਰ ਜਿਥੇ ਕਿਤੇ ਵੀ ਮੌਕਾ ਮਿਲਦਾ ਹੈ ਆਪਣਾ ਸੁਨੇਹਾ ਲੋਕਾਂ ਤੱਕ ਪਹੁੰਚਾਉਣ ਦੀ ਕੋਸ਼ਿਸ ਕਰਦੇ ਹਨ ਲੋਕਾਂ ਨੂੰ ਵਹਿਮਾਂ ਭਰਮਾਂ ਦੀ ਜਿਲ੍ਹਣ 'ਚੋਂ ਨਿਕਲ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਅਪੀਲ ਕਰਦੇ ਹਨ।

ਧੂਰੀ ਇਕਾਈ ਦੇ ਸਰਗਰਮ ਵਰਕਰ ਭਾਨ ਸਿੰਘ ਜੱਸੀ ਦਾ ਵਾਹ ਸੰਗਰੂਰ ਦੇ ਬੱਸ ਅੱਡੇ ਤੇ ਇਕ ਜਾਦੂਗਰ ਨਾਲ ਪੈ ਗਿਆ। ਉਸਨੇ 'ਖਾਲੀ' ਟੋਕਰੀ ਵਿਚੋਂ ਸੱਪ ਕੱਢ ਕੇ ਅਤੇ ਫਿਰ ਆਪਣੇ ਮੁੰਡੇ (ਜਮੂਰੇ) ਦੀ ਗਰਦਨ ਕੱਟਣ ਦਾ ਟ੍ਰਿਕ ਕੀਤਾ। ਲੋਕ ਬਹੁਤ ਹੈਰਾਨ ਹੋਏ। ਇਕ ਵਿਦਿਆਰਥੀ ਇਹ ਦੇਖਕੇ ਬੇਹੋਸ਼ ਹੋ ਗਿਆ। ਮਦਾਰੀ ਨੇ ਲੋਕਾਂ ਦੀ ਇਸ ਮਾਨਸਿਕਤਾ ਦਾ ਫਾਇਦਾ ਉਠਾਉਂਦੇ ਹੋਏ ਇਸਨੂੰ 'ਕਾਲੀ ਮਾਈ ਦਾ ਜਾਦੂ' ਕਿਹਾ ਅਤੇ ਪੈਸੇ ਇਕੱਠੇ ਕਰਨੇ ਸ਼ੁਰੂ ਕੀਤੇ ਅਤੇ ਲਗਭਗ ਤਿੰਨ ਸੌ ਰੁਪੈ ਇਕੱਠੇ ਕਰ ਲਏ। ਇਸਤੋਂ ਬਾਅਦ ਸਾਥੀ ਭਾਨ ਸਿੰਘ ਨੇ ਮਦਾਰੀ ਨੂੰ ਚੈਲਿੰਜ ਕੀਤਾ ਕਿ ਜੇ ਤੇਰੇ ਕੋਲ ਕੋਈ ਸ਼ਕਤੀ ਹੈ ਤਾਂ ਸਾਡਾ ਚੈਲਿੰਜ ਕਬੂਲ ਕਰ। ਕਾਫੀ ਬਹਿਸ ਬਾਅਦ ਮਦਾਰੀ ਨੂੰ ਲੋਕਾਂ ਸਾਹਮਣੇ ਮੰਨਣਾ ਪਿਆ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ, ਮੈਂ ਤੇ ਰੋਟੀ ਕਮਾ ਰਿਹਾ ਹਾਂ। ਇਹ ਕੇਵਲ ਹੱਥ ਫੇਰੀ ਦੇ ਟ੍ਰਿਕ ਸਨ। ਸਾਥੀ ਜੱਸੀ ਨੇ ਅਜਿਹੇ ਮੈਜਿਕ ਟ੍ਰਿਕਾਂ ਨੂੰ ਕਿਸੇ 'ਕਾਲੀ ਮਾਈ' ਜਾਂ ਹੋਰ ਸਾਥੀ ਗੈਬੀ ਸਕਤੀ ਦੀ ਕਰਾਮਾਤ ਸਮਝਣ ਦੀ ਬਜਾਏ ਇਕ ਕਲਾ ਵਜੋਂ ਸਮਝਣ ਅਤੇ ਮਾਨਣ ਦੀ ਅਪੀਲ ਕੀਤੀ।

–0–

(1) ਸਟੇਟ ਬੈਂਕ ਆਫ਼ ਇੰਡੀਆ ਵਲੋਂ, ਲੋਕ ਸੰਪਰਕ ਪ੍ਰੋਗਰਾਮ ਅਧੀਨ ਪਿੰਡ ਵਿਰਕ ਕਲਾਂ ਦੇ ਸਰਕਾਰੀ ਹਾਈ ਸਕੂਲ ਵਿਚ ਸਕੂਲਾਂ ਦਾ ਟੂਰਨਾਮੈਂਟ ਆਯੋਜਿਤ ਕੀਤਾ ਗਿਆ। ਇਸ ਖੇਡ ਮੇਲੇ 'ਤੇ 'ਕੱਠੇ ਹੋਏ ਵੱਖ ਵੱਖ ਸਕੂਲਾਂ ਦੇ ਖਿਡਾਰੀਆਂ, ਅਧਿਆਪਕਾਂ ਅਤੇ ਪਿੰਡ ਦੇ ਲੋਕਾਂ ਦੇ ਭਰਵੇਂ ਇਕੱਠ 'ਚ ਸੂਬਾ ਕਮੇਟੀ ਮੈਂਬਰ ਗੁਰਚਰਨ ਖੇਮੋਆਣਾ ਅਤੇ ਰਣਧੀਰ ਗਿੱਲਪੱਤੀ ਇਕਾਈ ਬਠਿੰਡਾ ਨੇ ਹੱਥ ਦੀ ਸਫਾਈ ਦਾ ਪ੍ਰੋਗਰਾਮ ਪੇਸ਼ ਕੀਤਾ। ਪ੍ਰੋਗਰਾਮ ਸਫਲ ਰਿਹਾ। ਬੁਲਾਰਿਆਂ ਨੇ ਨਿਰੋਲ ਅਕਾਦਮਿਕ ਸਿੱਖਿਆ ਦੀ ਥਾਂ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਉਣ ਤੇ ਜ਼ੋਰ ਦਿੱਤਾ।

**ਤਰਸੇਮ ਲਾਲ ਧੂਰੀ**



# ਚਿੱਠੀਆਂ

......ਕਾਫ਼ੀ ਦੇਰ ਤੋਂ ਆਪ ਦ ਪਰਚਾ ਵੇਖ ਰਿਹਾ ਹਾਂ। ......ਤੁਸੀਂ ਇਸ ਦ ਪੱਧਰ ਮਸ ਫੁੱਟਣ ਤੋਂ ਪਹਿਲਾਂ ਵਾਲੇ ਗਭਰੂ ਵ ਲਾ ਟਖਦੇ ਹੋ ਉਹ ਇਸ ਸਾਰੇ ਨੂੰ ਸਮਝ ਲੈਂਦਾ ਹੈ। ਇਹੋ ਸਮਾਂ ਹੀ ਹੁੰਦਾ ਹੈ ਜਦੋਂ ਇਨਸਾਨ ਦੀ ਸੋਚ ਬਣਦੀ ਹੈ।......ਪਾਸ਼ ਦਾ ਲੇਖ ਬਹੁਮੁੱਲਾ ਹੈ। ਬਲਦੇਵ ਬੰਬੀਹਾ ਭਾਈ ਦੀ ਕਵਿਤਾ ਪੰਜਾਬੀ ਵਿਚ ਆਪਣੀ- ਤਰਜ਼ ਦੀ ਪਾਏਦਾਰ ਕਵਿਤਾ ਹੈ।

ਹਰ ਸਕੂਲ ਵਿਚ ਕੋਈ ਨਾ ਕੋਈ ਤੁਹਾਡਾ ਸਮਰਥਕ ਅਧਿਆਪਕ ਤਕਰੀਬਨ ਹੈ ਹੀ ਮੈਂਬਰਾਂ ਤੇ ਕੁਝ ਹੋਰ ਬੋਝ ਪਾਕੇ ਇਕ ਸਕੂਲ ਵਿਚ ਇਕ ਮੈਗਜ਼ੀਨ ਮੁਫ਼ਤ ਪਹੁੰਚਦਾ ਕੀਤਾ ਜਾਵੇ ਅਤੇ ਉਸ ਭਲੇ ਆਦਮੀ ਦੀ ਇਸਨੂੰ ਪੜਾਉਣ ਦੀ ਜ਼ੁੰਮੇਵਾਰੀ ਲਾਈ ਜਾਵੇ।

**ਸਰਬਜ਼ੀਤ ਸਿੰਘ ਘੁੰਮਣ**
ਪੰ: ਯੂਨੀ: ਪਟਿਆਲਾ

● ......ਤੁਸੀਂ 'ਵਿਗਿਆਨਕ ਵਿਚਾਰ' ਦੇ ਦਸੰਬਰ 88 ਅੰਕ ਤੋਂ 'ਪਾਸ਼' ਦਾ ਲੇਖ 'ਤੇਰਾ ਕੇਵਡ ਚੀਰਾ' ਸ਼ੁਰੂ ਕਰਕੇ ਸੱਚ ਮੁੱਚ ਖੁਲ੍ਹੇ ਖੁਲਾਸੇ ਰੂਪ ਵਿਚ ਬ੍ਰਹਿਮੰਡ ਦੇ ਸਰੂਪ ਬਾਰੇ ਵਿਸ਼ਲੇਸ਼ਣ ਕਰਨ ਦਾ ਉਪਰਾਲਾ ਕੀਤਾ ਹੈ—ਇਸ ਕਾਰਨ ਵਧਾਈ ਦੇ ਹੱਕਦਾਰ ਹੋ। ਇਹ ਜਾਣ ਕੇ ਹੋਰ ਵੀ ਖੁਸ਼ੀ ਹੋਈ ਕਿ 'ਪਾਸ਼' ਇਕ ਕਵੀ ਤੋਂ ਇਲਾਵਾ ਖਗੋਲ ਸ਼ਾਸਤਰੀ ਪਹੁੰਚ ਵੀ ਰਖਦੇ ਸਨ।

ਮੈਂ ਉਮੀਦ ਕਰਦਾ ਹਾਂ ਕਿ ਅੱਗੇ ਤੋਂ ਵੀ ਤੁਸੀਂ ਇਸ ਤਰ੍ਹਾਂ ਦੇ ਲੇਖ ਪ੍ਰੌੜ ਲੇਖਕਾਂ ਦੇ ਲਿਖੇ ਹੋਏ ਦਿੰਦੇ ਰਹੋਗੇ।

**ਬਿੱਕਰ ਸਿੰਘ ਆਜ਼ਾਦ**
ਪਿੰਡ ਭੂਤ (ਫਿਰੋਜ਼ਪੁਰ)

● ...ਅਨੰਤ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਕੱਢਣ ਵਿਚ ਸਫਲ ਹੋ ਸਕੀਏ। ਇਹੀ ਸਾਡੀ ਦਿਲੀ ਤਮੰਨਾ ਹੈ ਅਤੇ ਨਵੇਂ ਸਾਲ ਲਈ ਇਹੀ ਸ਼ੁਭ ਕਾਮਨਾਵਾਂ ਹਨ। ਹੋਰ ਵੀਰ ਜੀ, ਗਿੱਦੜ ਸਿੰਗੀ ਦਾ ਲੇਖ, ਬਲਰਾਜ ਦਾ ਬਹੁਤ ਅੱਛਾ ਸੀ। 'ਤੇਰਾ ਕੇਵਡ ਚੀਰਾ' ਵੀਰ ਪਾਸ਼ ਦਾ ਲੇਖ ਅਤੇ ਜੋਤਿਸ਼ ਤੇ ਰਾਜਕੁਮਾਰ ਦਾ ਲੇਖ ਜਾਨੀ ਕਿ ਸਾਰਾ ਦਸੰਬਰ ਅੰਕ ਹੀ ਸੁਚੱਜੇ ਢੰਗ ਨਾਲ ਉਲੀਕਿਆ ਗਿਆ ਸੀ।...... ਜਾਦੂ ਟਰਿਕ ਜਰੂਰ ਛਾਪਿਆ ਕਰੋ।

**ਡਾ: ਓਮ ਪ੍ਰਕਾਸ਼ ਝੱਮਣ**
ਨੂਰਪੁਰ (ਹੁਸ਼ਿਆਰਪੁਰ)

●

...ਕੁਝ ਦੇਰ ਪਹਿਲਾਂ ਤੁਸੀਂ 'ਵਿਗਿਆਨਕ ਵਿਚਾਰ' ਵਿਚ ਲਿਖਿਆ ਸੀ ਕਿ ਰੂਸ ਦੇ ਅਜੇਹੇ ਵਿਗਿਆਨੀ ਬਾਰੇ ਜਾਣਕਾਰੀ ਦਿਓਗੇ ਜੋ ਮਰਕੇ ਜਿੰਦਾ ਹੋਇਆ ਹੈ। ਪਰ ਤੁਸੀਂ ਬਾਅਦ ਵਿਚ ਇਸ ਬਾਰੇ ਕੋਈ ਵੀ ਧਿਆਨ ਨਹੀਂ ਦਿੱਤਾ। ਇਸ ਤਰ੍ਹਾਂ ਨਾ ਕਰਿਆ ਕਰੋ। ਬਾਕੀ ਸਾਡੇ ਖਿਆਲ ਮੁਤਾ-ਬਕ ਤਾਂ 'ਵਿਗਿਆਨਕ ਵਿਚਾਰ' ਵਿਚ ਲੇਖ ਬਹੁਤ ਹੀ ਚੰਗੇ ਤੇ ਜਾਣਕਾਰੀ ਦੇਣ ਵਾਲੇ ਹੁੰਦੇ ਹਨ।

**ਰੂਪ ਲਾਲ ਚੌਹਾਨ ਤੇ ਸਾਥੀ**
ਰੁੜਕਾ ਖੁਰਦ (ਜਲੰਧਰ)

(ਸੰਬੰਧਿਤ ਲੇਖ ਸਾਡੇ ਪਾਸ ਹੈ ਜੋ ਜਲਦੀ ਹੀ ਪ੍ਰਕਾਸ਼ਿਤ ਕੀਤਾ ਜਾਵੇਗਾ—ਸੰਪਾਦਕ)

......ਆਪ ਵਿਗਿਆਨਕ ਵਿਚਾਰ ਰਾਹੀਂ ਲੋਕਾਂ ਨੂੰ ਚੇਤੰਨ ਕਰ ਰਹੇ ਹੋ ਇਹ ਇਕ ਬਹੁਤ ਹੀ ਵਧੀਆ ਗੱਲ ਹੈ। ਸਾਡੇ ਕਮਿਊਨਿਸਟ ਵਿਚਾਰਧਾਰਾ ਵਾਲੇ ਲੋਕਾਂ ਕੋਲ ਅੰਧ-ਵਿਸ਼ਵਾਸ਼ਾਂ ਦੇ ਖਿਲਾਫ਼ ਲੜਨ ਵਾਸਤੇ ਪਹਿਲਾਂ ਕੋਈ ਇਹੋ ਜਿਹੀ ਸੰਸਥਾ ਜਾਂ ਪੇਪਰ ਨਹੀਂ ਸੀ ਜਿਸ ਕਰਕੇ ਅਸ਼ੀਂ ਕਈ ਥਾਂ ਵਹਿਮੀ ਪਾਖੰਡੀ ਅਤੇ ਜ਼ਨੂੰਨੀ ਲੋਕਾਂ ਅੱਗੇ ਬੇਹਥਿਆਰੇ ਹੋ ਜਾਇਆ ਕਰਦੇ ਸਾਂ ਪਰ ਹੁਣ ਅਸੀਂ ਇਹਨਾਂ ਨੂੰ ਆਪਣੇ ਤੇ ਹਾਵੀ ਨਹੀਂ ਹੋਣ ਦਿੰਦੇ। ਸਾਡੀਆਂ ਠੋਸ ਦਲੀਲਾਂ ਅੱਗੇ ਇਹ ਲੋਕ ਹੁਣ ਬਹੁਤ ਜਲਦੀ ਫੱਜ ਜਾਂਦੇ ਹਨ। ਸੋ ਵਿਗਿਆਨਕ ਵਿਚਾਰ ਪੇਪਰ ਪੰਜਾਬੀ ਪੱਤਰਕਾਰੀ ਵਿਚ ਇਕ ਮੀਲ ਪੱਥਰ ਸਿੱਧ ਹੋ ਰਿਹਾ ਹੈ।

ਪਾਸ਼ ਦੀ ਮੌਤ ਤੋਂ ਬਾਅਦ ਸਾਨੂੰ ਹੁਣ ਪਤਾ ਲੱਗਾ ਕਿ ਉਹ ਕਿੰਨਾ ਵੱਡਾ ਵਿਗਿਆਨੀ ਸੀ ਪਹਿਲਾਂ ਸਾਨੂੰ ਉਸਦੀ ਪਛਾਣ ਇਕ ਇਨਕਲਾਬੀ ਕਵੀ ਦੇ ਤੌਰ ਤੇ ਹੀ ਸੀ। ਇਸੇ ਤਰ੍ਹਾਂ ਸਾਡੀ ਕਮਿਊਨਿਸਟ ਲਹਿਰ ਕੋਲ ਹੋਰ ਵੀ ਬਹੁਤ ਸਿਆਣੇ ਤੇ ਸੁਲਝੇ ਲੋਕ ਹੋਏ ਹਨ ਉਨ੍ਹਾਂ ਨੂੰ ਅਪੀਲ ਕਰਨੀ ਚਾਹੀਦੀ ਹੈ ਕਿ ਜੇ ਕਿਸੇ ਕੋਲ ਤਰਕਸ਼ੀਲ ਵਿਚਾਰਾਂ ਤੇ ਢੁਕਦੇ ਲੇਖ ਜਾਂ ਹੋਰ ਸਾਹਿਤਕ ਸਮਗਰੀ ਹੋਵੇ ਤਾਂ ਉਹ ਵਿਗਿਆਨਕ ਵਿਚਾਰ ਨੂੰ ਭੇਜਣ। ਕਈ ਵਾਰ ਇਹ ਬਹੁਮੁੱਲੀਆਂ ਰਚਨਾਵਾਂ

ਛਪਣ ਵੱਲੋਂ ਹੀ ਲੇਖਕਾਂ ਦੀਆਂ ਡਾਇਰੀਆਂ ਵਿਚ ਦਫਨ ਹੋਕੇ ਰਹਿ ਜਾਂਦੀਆਂ ਹਨ। ਸੋ ਇਸ ਪਾਸੇ ਮਿਹਨਤ ਕਰਕੇ ਹੰਭਲਾ ਮਾਰਨ ਦੀ ਲੋੜ ਹੈ।

**ਸੁਰਿੰਦਰ**

ਸਰਕਾਰੀ ਡਿਸ਼ਪੈਂਸਰੀ ਚੂਹੜੀਵਾਲਾ ਧੰਨਾ

(ਅਸੀਂ ਆਸ ਕਰਦੇ ਹਾਂ ਕਿ ਪਾਠਕ ਸਾਡੇ ਇਸ ਸਾਥੀ ਦੇ ਸੁਝਾਅ ਅਨੁਸਾਰ ਤਰਕਸ਼ੀਲ ਵਿਚਾਰਾਂ ਨਾਲ ਸੰਬੰਧਿਤ ਰਚਨਾਵਾਂ ਜੋ ਕਿਸੇ ਸੂਝਵਾਨ ਵਿਅਕਤੀਆਂ ਨੇ ਕਦੋਂ ਵੀ ਲਿਖੀਆਂ ਹੋਣ ਸਾਡੇ ਧਿਆਨ ਵਿਚ ਲਿਆਉਣਗੇ)

......ਆਪ ਜੀ ਨੇ ਜਨਵਰੀ ਅੰਕ ਵਿਚ ਡਾ: ਸ਼ਿਆਮ ਸੁੰਦਰ ਦੀਪਤੀ ਦੀ ਪੁਸਤਕ 'ਸਮਾਜ ਤੇ ਮਾਨਸਿਕ ਰੋਗ' ਦਾ ਅਲੋਚਨਾਤਮਿਕ ਮੁਲਅੰਕਣ ਕੀਤਾ ਹੈ। ਅਸੀਂ ਪਾਠਕ ਆਪ ਦੇ ਇਸ ਜ਼ਤਨ ਲਈ ਧੰਨਵਾਦੀ ਹਾਂ। ਭਵਿੱਖ ਵਿਚ ਵੀ ਇਹ ਸਿਲਸਿਲਾ ਜਾਰੀ ਰੱਖਣਾ। ਪਰ ਆਪ ਦੇ ਇਹ ਵਿਚਾਰ ਸਾਡੇ ਅਨੁਸਾਰ ਢੁਕਵੇਂ ਨਹੀਂ ਹਨ ਕਿ ਲੇਖਕ ਵਲੋਂ ਅਣਜਾਣੇ ਤੌਰ ਤੇ ਕੁਝ ਗੂੜ੍ਹ ਤੇ ਹਿੰਦੀਨੁਮਾ ਸ਼ਬਦ ਵਰਤੇ ਗਏ ਹਨ। ਸਿਰਫ ਨਿਸ਼ਕਰਸ਼ ਸ਼ਬਦ ਨੂੰ ਛੱਡ ਕੇ ਬਾਕੀ ਸ਼ਬਦਾਂ ਤੋਂ ਆਮ ਵਿਅਕਤੀ ਵਾਕਿਫ਼ ਹੈ। ਹਾਂ, ਅਸੀਂ ਤੁਹਾਡੀ ਇਸ ਗੱਲ ਨਾਲ ਜਰੂਰ ਸਹਿਮਤ ਹਾਂ ਕਿ ਭਾਸ਼ਾ ਸਰਲ ਅਤੇ ਆਮ ਵਰਤੋਂ ਵਾਲੀ ਹੋਵੇ ਜਿਸਨੂੰ ਸਾਧਾਰਣ ਵਿਅਕਤੀ ਸਮਝ ਸਕਦਾ ਹੋਵੇ।

ਬਾਕੀ 'ਚਾਹ ਬਾਰੇ ਜਾਇਜ਼ਾ' ਪੜ੍ਹਿਆ ਜੋ ਹਲਕਾ ਫੁਲਕਾ ਤੇ ਚੰਗਾ ਸੀ। ਜਿਹੜੇ ਲੋਕ ਜ਼ਿਆਦਾ ਗਰਮ ਚਾਹ ਪੀਂਦੇ ਹਨ ਉਹਨਾਂ ਦੇ ਦੰਦ ਜਲਦੀ ਖਰਾਬ ਹੋ ਜਾਂਦੇ ਹਨ। ਘੱਟ ਗਰਮ ਚਾਹ ਤਾਂ ਨਾਮਾਤਰ ਹਾਨੀ ਕਰਦੀ ਹੈ।

**ਚੌਧਰੀ ਪਵਨ ਕੁਮਾਰ**

ਪਿੰਡ ਤੇ ਡਾਕਖਾਨਾ ਰੱਤੋਂ (ਰੋਪੜ)

**ਨੋਟ :** ਪਿਛਲੇ ਅੰਕ ਵਿਚ ਪੱਛਮੀ ਜਰਮਨੀ ਤੋਂ ਬਿੰਦਰ ਸਿੰਘ ਭੁਲਰ ਵਲੋਂ ਹੋਣ ਵਾਲੇ ਬੱਚੇ ਦਾ ਸੈਕਸ ਕੰਟਰੋਲ ਕਰਨ ਬਾਰੇ ਕੁਝ ਨਵੇਂ ਵਿਚਾਰ ਦਿੱਤੇ ਸਨ। ਇਸ ਸਬੰਧੀ ਕਾਫ਼ੀ ਪਾਠਕਾਂ ਵਲੋਂ ਵਧੇਰੇ ਸਪੱਸ਼ਟੀਕਰਨ ਮੰਗਦੀਆਂ ਚਿੱਠੀਆਂ ਪ੍ਰਾਪਤ ਹੋਈਆਂ ਹਨ। ਇਹ ਖ਼ਤ ਅਤੇ ਇਸ ਸਬੰਧੀ ਜੋ ਕੋਈ ਹੋਰ ਜਾਣਕਾਰੀ ਪ੍ਰਾਪਤ ਹੋਈ ਉਹ ਅਗਲੇ ਅੰਕ ਵਿਚ ਸਾਂਝੀ ਕੀਤੀ ਜਾਵੇਗੀ।

......ਵਿਗਿਆਨਕ ਵਿਚਾਰ ਦੇ ਜਨਵਰੀ 89 ਅੰਕ ਵਿਚ 'ਮੁੰਡਾ ਜਾਂ ਕੁੜੀ ਹੋਣ ਨੂੰ ਕੰਟਰੋਲ ਕਰਨ ਬਾਰੇ' ਛਪੀ ਟਿੱਪਣੀ ਪਾਠਕਾਂ (ਡਾਕਟਰਾਂ ਨੂੰ ਵੀ)ਨੂੰ ਨਵੀਨ ਜਾਣਕਾਰੀ ਦੇਣ ਵਾਲੀ ਸੀ। ਇਸੇ ਤਰ੍ਹਾਂ 'ਪੁਨਰ ਜਨਮ ਦੀ ਕਹਾਣੀ' ਦਾ ਵੀ ਠੋਕਵਾਂ ਜਵਾਬ ਦਿੱਤਾ ਗਿਆ ਹੈ। ਹੋਰ ਸਮੱਗਰੀ ਵੀ ਸ਼ਲਾਘਾਯੋਗ ਸੀ। 'ਚਾਹ ਬਾਰੇ ਇਕ ਜਾਇਜ਼ਾ' ਲੇਖ ਵਿਚ ਲੇਖਕ ਨੇ ਚਾਹ ਵਿਚ ਮਿਲਣ ਵਾਲੇ ਤੱਤਾਂ ਨਾਲ ਹਾਰਮੋਨ ਸ਼ਬਦ ਜੋੜਿਆ ਹੈ ਜੋ ਠੀਕ ਨਹੀਂ। ਹਾਰਮੋਨ ਤਾਂ ਸਰੀਰ ਦੀਆਂ ਕੁਝ ਗਰੰਥੀਆਂ (**Glands**) 'ਚੋਂ ਨਿਕਲੇ ਰਸ ਨੂੰ ਕਹਿੰਦੇ ਹਨ।

**ਡਾ: ਹਰਚੰਦ ਸਿੰਘ**

**ਸਰਹਿੰਦ**

---

(15 ਸਫ਼ੇ ਦੀ ਬਾਕੀ)

ਇਹ ਦੋਨੋਂ ਮਾਨਸਿਕ ਬਿਮਾਰੀਆਂ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਹਿੰਦਰ ਮਰੀਜ਼ ਕਿਵੇਂ ਬਣੀ। ਉਪਰੋਕਤ ਲੱਛਣਾਂ ਤੋਂ ਇਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਹ ਸਿਰਫ ਕਾਮੁਕ ਮਾਯੂਸੀ ਤੇ ਪਿਆਰ ਦੀ ਹਾਰ ਕਾਰਨ ਹੀ ਹੋਇਆ ਸੀ। ਉਸਦੀਆਂ ਕਾਮੁਕ ਮਿਲਣੀਆਂ ਵੀ ਲੋੜੋਂ ਵੱਧ ਸੰਵੇਦਨਸ਼ੀਲ ਹੋ ਸਕਦੀਆਂ ਹਨ। ਉਹ ਭਾਰਤੀ ਸਮਾਜ਼ ਦੀਆਂ ਤੰਗ ਵਲਗਣਾਂ ਵਿਚ ਪਲੀ ਸੀ, ਰਿਸ਼ਤੇਦਾਰੀ ਵਿਚ ਜਾਕੇ ਉਸਨੂੰ ਕਿਸੇ ਮੁੰਡੇ ਨਾਲ ਭਾਵਆਤਮਕ ਨੇੜਤਾ ਕਰਨ ਦਾ ਮੌਕਾ ਮਿਲਿਆ ਜਿਸ ਨਾਲ ਉਸਦੀਆਂ ਕਾਮੁਕ ਭਾਵਨਾਵਾਂ ਨੂੰ ਹੋਰ ਉਤੇਜਨਾ ਮਿਲੀ। ਭਾਵੇਂ ਉਸ ਨਾਲ ਗੱਲਬਾਤ ਕਰਨੋਂ ਉਹ ਅਸਮਰਥ ਰਹੀ। ਇਸੇ ਕਰਕੇ ਉਸ ਦੀ ਇਹ ਬਿਮਾਰੀ ਵੱਡੀ ਭੈਣ ਦੇ ਵਿਆਹ ਸਮੇਂ ਸ਼ੁਰੂ ਹੋਈ ਅਤੇ ਬਿਮਾਰੀ ਦੌਰਾਨ ਉਸ ਵੱਲੋਂ ਕੀਤੀਆਂ ਜਾਂਦੀਆਂ ਹਰਕਤਾਂ, ਚੂੜੀਆਂ ਦਾ ਮੰਗਣਾ, ਉਸਦੀ ਵਿਆਹ ਕਰਾਉਣ ਦੀ ਇੱਛਾ ਵਿਚੋਂ ਸੀ। ●



# ਅਖੌਤੀ ਡੈਣ ਦੀ ਅੱਖੀਂ ਡਿੱਠੀ ਕਹਾਣੀ

**ਸੁਰਿੰਦਰ ਸਿੰਘ ਫਾਰਮਾਸਿਸਟ**
**ਸਰਕਾਰੀ ਡਿਸਪੈਂਸਰੀ ਚੂਹੜੀ ਵਾਲਾ ਧੰਨਾ**

(ਵਿਗਿਆਨਕ ਵਿਚਾਰ ਦੇ ਪਿਛਲੇ ਅੰਕ ਵਿਚ ਜਸਮੇਲ ਅਤੇ ਨਰਭਿੰਦਰ ਵਲੋਂ ਲਿਖਿਆ ਇਕ ਲੇਖ ਛਪਿਆ ਸੀ ਜਿਸ 'ਚ ਵਰਨਣ ਕੀਤਾ ਗਿਆ ਸੀ ਕਿ ਕਿਵੇਂ ਭਾਰਤ ਦੇ ਕੁਝ ਜਿਆਦਾ ਪੱਛੜੇ ਸੂਬਿਆਂ ਵਿਚ 'ਡੈਣ ਪ੍ਰਥਾ' ਦੇ ਅਸਰ ਹੇਠ ਦਿਲ ਕੰਬਾਊ ਜ਼ੁਲਮ ਕੀਤੇ ਜਾਂਦੇ ਹਨ। ਸਾਡੇ ਇੱਕ ਪਾਠਕ ਵੱਲੋਂ ਭੇਜੀ ਗਈ ਹੇਠ ਦਿੱਤੀ ਰਿਪੋਰਟ ਤੋਂ ਪਤਾ ਚਲਦਾ ਹੈ ਕਿ ਇਸ ਤਰ੍ਹਾਂ ਦੇ ਅੰਧਵਿਸ਼ਵਾਸ਼ ਸਾਡੇ ਪੰਜਾਬ ਦੇ ਵੀ ਕੁਝ ਹਿੱਸਿਆਂ ਵਿਚ ਪ੍ਰਚਲਿਤ ਹਨ)

"ਮਾਰੋ ਰੇ ਮਾਰੋ, ਰਾਂਡ ਨੇ ਛੋਹਰੇ ਕੋ ਮਾਰ ਦੀਆ, ਪਕੜੋ ਪਕੜੋ ਭਾਗ ਨਾ ਜਾਏ" ਦੀਆਂ ਅਵਾਜ਼ਾਂ ਤੇ ਰੌਲਾ ਰੱਪਾ ਜ਼ੋਰ ਫੜਦਾ ਜਾ ਰਿਹਾ ਸੀ ਲੋਕਾਂ ਦਾ ਹਜ਼ੂਮ ਕਿਸੇ ਬੱਠਲ ਤੇ ਬਾਲਟੀ ਚੁੱਕੀ ਜਾਂਦੀ ਔਰਤ ਦੇ ਪਿੱਛੇ ਪਿੱਛੇ ਭੱਜਿਆ ਜਾ ਰਿਹਾ ਸੀ। ਇਹ ਨਜ਼ਾਰਾ ਮੈਂ ਵੀ ਬਾਹਰ ਨਿਕਲਕੇ ਵੇਖਿਆ ਤਾਂ ਮੈਥੋਂ ਵੀ ਨਾ ਰਿਹਾ ਗਿਆ, ਮੈਂ ਡਾਕਟਰ ਨੂੰ ਇਹ ਕਹਿਕੇ ਕਿ ਮੈਂ ਪਤਾ ਕਰਦਾ ਆਂ, "ਇੱਕ ਮਿੰਟ ਮੈਂ ਆਇਆ" ਕਹਿਕੇ ਮੈਂ ਵੀ ਹਜ਼ੂਮ ਦੇ ਪਿੱਛੇ ਪਿੱਛੇ ਤੁਰ ਪਿਆ। ਮੇਰੇ ਜਾਂਦੇ ਕਰਦਿਆਂ ਪਿੰਡ ਦੇ ਬਾਹਰ ਲੁਹਾਰਾਂ ਦੀਆਂ ਝੌਂਪੜੀਆਂ ਕੋਲ ਕਾਫ਼ੀ ਇਕੱਠ ਹੋ ਗਿਆ ਸ਼ੀ, ਲੋਕ ਕਾਫ਼ੀ ਤਲਖੀ ਵਿਚ ਬੋਲ ਰਹੇ ਸਨ ਲੋਕਾਂ ਦੀ ਭੀੜ ਪਾਗਲਾਂ ਵਾਂਗ ਮਾਰੋ ਮਾਰ ਦੀਆਂ ਅਵਾਜ਼ਾਂ ਕੱਢ ਰਹੀ ਸੀ ਮੈਂ ਵੀ ਲੋਕਾਂ ਦੀ ਭੀੜ ਨੂੰ ਪਾਸੇ ਹਟਾਉਂਦਾ ਉਸ ਬੁੱਢੀ ਔਰਤ ਦੇ ਨਜ਼ਦੀਕ ਪੁੱਜ ਗਿਆ ਜਿੱਥੇ ਇਕ ਔਜਤ ਛੋਟੇ ਬੱਚੇ ਨੂੰ ਗੋਦੀ ਚੁੱਕੀ ਉੱਚੀ ਉੱਚੀ ਕੁਰਲਾ ਰਹੀ ਸੀ। ਭੀੜ ਵਿਚੋਂ ਕਈ ਲੋਕ ਕਹਿ ਰਹੇ ਸਨ 'ਥੇ ਮਾਰੇ, ਛੋਰੇ ਕੋ ਮਾਰ ਦੀਆ ਹਮ ਤੁਮੇ ਨਹੀਂ ਛੋਡੇਂਗੇ' ਤੇ ਇਕ ਘੁੰਡ ਕੱਢੀ ਖੜੀ ਔਰਤ ਭਰੜਾਈ ਜਿਹੀ ਆਵਾਜ਼ ਵਿਚ ਕਹਿ ਰਹੀ ਸੀ, "ਤੂੰ ਛੋਰ੍ਹੇ ਪੇ ਥੁਥਕਾਰਾ ਘਾਲ* ਰੇ ਇਸ ਰਾਂਡ ਨੇ ਤੋ ਛੋਰ੍ਹੇ ਕਾ ਕਾਲਜੋ ਕਾਡ ਲੀਆ, ਯੇ ਤੋਂ ਡਾਕਣ ਹੈ ਡਾਕਣ।' ਇਸ ਤਰ੍ਹਾਂ ਦੀਆਂ ਬੇਹੂਦੀਆਂ ਗੱਲਾਂ ਤੇ ਰੌਲਾ ਰੱਪਾ ਚੱਲ ਰਿਹਾ ਸੀ। ਅੰਧ ਵਿਸ਼ਵਾਸ਼ੀ ਲੋਕ ਇਕ ਬੇਗੁਨਾਹ ਤੇ ਬੇਵੱਸ ਔਰਤ ਨੂੰ ਮਾਰਨ ਤੇ ਤੁਲੇ ਹੋਏ ਸਨ।

ਮੈਂ ਪਹਿਲਾਂ ਵੀ ਇਸ ਬਾਗੜੀ ਪਿੰਡ ਵਿਚੋਂ ਇਹੋ ਜਿਹੀਆਂ ਅਖੌਤੀ ਡਾਕਣਾਂ (ਡੈਣਾਂ) ਦੀਆਂ ਮਨਘੜਤ ਕਹਾਣੀਆਂ ਸੁਣ ਚੁੱਕਾ ਸੀ ਕਿ ਡਾਕਣਾਂ(ਡੈਣਾਂ) ਛੋਟੇ ਛੋਟੇ ਬੱਚਿਆਂ ਦਾ ਕਾਲਜਾ ਕੱਢ ਕੇ ਖਾ ਜਾਂਦੀਆਂ ਹਨ ਤੇ ਬੱਚੇ ਨੂੰ ਮਾਰ ਦਿੰਦੀਆਂ ਹਨ। ਮੈਂ ਹਰ ਵਾਰ ਜਦੋਂ ਵੀ ਕਿਸੇ ਤੋਂ ਇਹੋ ਜਿਹੀ ਗੱਲ ਸੁਣਦਾ ਤਾਂ ਲੋਕਾਂ ਨੂੰ ਸਮਝਾਉਂਦਾ ਰਹਿੰਦਾ ਸੀ ਕਿ ਡਾਕਣ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ ਇਹ ਸਿਰਫ ਅੰਧ-ਵਿਸਵਾਸ਼ ਹੈ ਇਨ੍ਹਾਂ ਗੱਲਾਂ ਵਿਚ ਭੋਰਾ ਵੀ ਸਚਾਈ ਨਹੀਂ ਹੁੰਦੀ। ਪਰ ਮੈਂ ਇਹ ਗੱਲ ਅੱਜ ਆਪਣੇ ਅੱਖੀਂ ਵੇਖ ਰਿਹਾ ਸਾਂ ਜਦੋਂ ਕਿ ਸ਼ਰੇਆਮ ਹੀ ਲੋਕ ਇਕ ਔਰਤ ਨੂੰ ਜਬਰਦਸਤੀ ਡਾਕਣ ਕਹਿ ਕੇ ਮਾਰਨ ਤੇ ਤੁਲੇ ਹੋਏ ਸਨ।

ਮੈਂ ਸਾਰੀ ਗੱਲ ਦੀ ਤਹਿ ਤੱਕ ਪਹੁੰਚਦਿਆਂ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ "ਬਈ ਲੋਕੋ ਮੰਨ ਲੈਂਦੇ ਹਾਂ ਇਹ ਡਾਕਣ ਹੈ ਤੇ ਇਸ ਨੇ ਬੱਚੇ ਦਾ ਕਾਲਜਾ ਕੱਢਿਆ ਹੈ ਤਾਂ ਆਖਰ ਪੇਟ ਪਾੜ ਕੇ ਹੀ ਕਾਲਜਾ ਕੱਢਿਆ ਜਾ ਸਕਦਾ ਹੈ। ਮੈਂ ਬੱਚੇ ਦੀ ਇਕ ਹੱਥ ਨਾਲ ਨਬਜ਼ ਫੜਕੇ ਤੇ ਦੂਜੇ ਹੱਥ ਨਾਲ ਪੇਟ ਤੋਂ ਕਮੀਜ਼ ਚੁੱਕ ਕੇ ਲੋਕਾਂ ਨੂੰ ਵਖਾਇਆ ਤੇ ਕਿਹਾ ਅਗਰ ਬੱਚੇ ਦਾ ਕਾਲਜਾ ਕੱਢਿਆ ਹੁੰਦਾ ਤਾਂ ਪੇਟ ਉੱਪਰ ਕਾਲਜਾ ਕੱਢਦੇ ਸਮੇਂ ਜ਼ਖ਼ਮ ਤਾਂ ਹੋ ਗਿਆ ਹੁੰਦਾ, ਜਦੋਂ ਕਿ ਬੱਚੇ ਦੇ ਪੇਟ ਉੱਪਰ ਕੋਈ ਵੀ ਜ਼ਖ਼ਮ ਦਾ ਨਿਸ਼ਾਨ ਨਹੀਂ ਤੇ ਨਬਜ਼ ਵੀ ਠੀਕ ਠਾਕ ਚੱਲ ਰਹੀਂ ਹੈ। ਸੋ ਲੋਕੋ ਇਹ ਔਰਤ ਬਿਲਕੁਲ ਬੇਗੁਨਾਹ ਹੈ, ਇਹ ਕੋਈ ਡਾਕਣ ਨਹੀਂ ਹੈ।

ਮੇਰੀਆਂ ਇਨ੍ਹਾਂ ਦਲੀਲਾਂ ਨੂੰ ਸੁਣਕੇ ਕੁੱਝ ਸਿਆਣੇ ਆਦਮੀ ਕਹਿਣ ਲੱਗੇ ਕਿ ਇਨ੍ਹਾਂ ਦੀ ਗੱਲ ਵੀ ਠੀਕ ਆ, ਜਦੋਂ ਬੱਚੇ ਦੇ ਕੋਈ ਜ਼ਖ਼ਮ ਹੀ ਨਹੀਂ, ਫਿਰ ਬੱਚੇ ਦਾ ਕਾਲਜਾ ਕਿਵੇਂ ਕੱਢਿਆ ਜਾ ਸਕਦਾ ਹੈ ਆਹ ਦੇਖੋ ਬੱਚੇ ਦੇ ਪੇਟ ਤੋਂ ਖਤਾ ਲੱਗਦਾ ਹੈ ਕਿ ਬੱਚਾ ਸਾਹ ਵੀ ਠੀਕ ਲੈ ਰਿਹਾ ਹੈ, ਬੱਚਾ

ਮਰਨ ਵਾਲੀ ਗੱਲ ਤਾਂ ਝੂਠੀ ਹੈ। ਆਪਾ ਇਸ ਵਿਚਾਰੀ ਗਰੀਬਣੀ ਨੂੰ ਮਾਰ ਕੇ ਕੋਈ ਮੁਸੀਬਤ ਗਲ ਨਾ ਪਾ ਲਈਏ, ਸਗੋਂ ਆਪਾਂ ਨੂੰ ਬੱਚੇ ਨੂੰ ਚੁੱਕ ਕੇ ਡਾਕਟਰ ਨੂੰ ਦਿਖਾਉਣਾ ਚਾਹੀਦਾ ਹੈ। ਇੰਨੀਆਂ ਗੱਲਾਂ ਸੁਣ ਕੇ ਬੱਚੇ ਦੀ ਮਾਂ ਤੇ ਹੋਰ ਤਮਾਸ਼ਬੀਨ ਰੌਲਾ ਪਾਉਣੋਂ ਹਟ ਕੇ ਘੁਸਰ ਮੁਸਰ ਜਿਹੀ ਹਾਲੇ ਵੀ ਕਰੀ ਜਾ ਰਹੇ ਸਨ।

ਮੈਂ ਫਿਰ ਬੱਚੇ ਦੀ ਮਾਂ ਨੂੰ ਜੋ ਕਿ ਘੜੀ ਮੁੜੀ ਹੰਝੂ ਪੂੰਝੀ ਜਾ ਰਹੀ ਸੀ, ਪੁੱਛਿਆ, "ਭੈਣ ਜੀ ਬੱਚੇ ਨੂੰ ਪਹਿਲਾਂ ਹੀ ਕੋਈ ਤਕਲੀਫ ਹੋਵੇਗੀ, ਜਿਸ ਕਰਕੇ ਬੱਚਾ ਸੁਸਤ ਜਿਹਾ ਹੋਇਆ ਪਿਆ ਹੈ।" ਬੱਚੇ ਦੀ ਮਾਂ ਨੇ ਫਿਰ ਦੱਸਣਾ ਸ਼ੁਰੂ ਕੀਤਾ ਕਿ ਬੱਚੇ ਨੂੰ ਟੱਟੀਆਂ ਤੇ ਉਲਟੀਆਂ ਲੱਗੀਆਂ ਹੋਈਆਂ ਹਨ ਫਿਰ ਮੈਂ ਲੋਕਾਂ ਤੇ ਬੱਚੇ ਦੀ ਮਾਂ ਨੂੰ ਸਮਝਾਇਆ ਕਿ ਬੱਚੇ ਨੂੰ ਜ਼ਿਆਦਾ ਉਲਟੀਆਂ ਤੇ ਟੱਟੀਆਂ ਆਉਣ ਕਾਰਨ ਪਾਣੀ ਦੀ ਘਾਟ ਤੇ ਕਮਜ਼ੋਰੀ ਹੋ ਗਈ ਹੈ ਜਿਸ ਕਰਕੇ ਬੱਚਾ ਨਿਢਾਲ ਹੋ ਗਿਆ ਹੈ। ਭੈਣ ਜੀ ਤੁਸੀਂ ਇਸ ਬੇਵੱਸ ਤੇ ਗਰੀਬ ਔਰਤ ਦਾ ਖਹਿੜਾ ਛੱਡ ਕੇ ਬੱਚੇ ਦੀਆਂ ਉਲਟੀਆਂ ਤੇ ਟੱਟੀਆਂ ਦਾ ਇਲਾਜ ਕਰਵਾਉ, ਹੁਣ ਠੀਕ ਹੋ ਜਾਏਗਾ। ਗਰੀਬ ਲੁਹਾਰਨ ਨੂੰ ਹਾਲੇ ਵੀ ਕੋਈ ਗੱਲ ਨਹੀਂ ਸੀ ਆ ਰਹੀ ਉਹ ਡੋਰ-ਭੌਰਿਆਂ ਵਾਂਗ ਚਾਰ ਚੁਫੇਰੇ ਤੱਕੀ ਜਾ ਰਹੀ ਸੀ ਫਿਰ ਉਹ ਔਰਤ ਆਪਣੇ ਬੱਚੇ ਸਮੇਤ ਸਾਡੀ ਡਿਸਪੈਂਸਰੀ ਆ ਗਈ ਅਸੀਂ ਉਸ ਬੱਚੇ ਦੇ ਟੀਕੇ ਲਗਾ ਕੇ ਤੇ ਦਵਾਈ ਦੇ ਕੇ ਘਰ ਨੂੰ ਭੇਜ ਦਿੱਤਾ ਤੇ ਘੰਟੇ ਕੁ ਬਾਅਦ ਸਾਨੂੰ ਸੁਨੇਹਾ ਆ ਗਿਆ ਕਿ ਬੱਚਾ ਹੁਣ ਠੀਕ ਠਾਕ ਹੈ।

ਬਾਅਦ ਵਿਚ ਮੈਨੂੰ ਪਤਾ ਲੱਗਾ ਕਿ ਇਹ ਸਾਰੀ ਕਹਾਣੀ ਦੀ ਸ਼ੁਰੂਆਤ ਉਦੋਂ ਸ਼ੁਰੂ ਹੋਈ ਜਦੋਂ ਇਹ ਲੁਹਾਰਨ ਬੱਚੇ ਵਾਲਿਆਂ ਦੇ ਘਰ ਤੂੜੀ ਮੰਗਣ ਗਈ ਸੀ। ਬੱਚੇ ਨੂੰ ਉਲ-ਟੀਆਂ ਤੇ ਟੱਟੀਆਂ ਪਹਿਲਾਂ ਹੀ ਲੱਗੀਆਂ ਹੋਈਆਂ ਸਨ ਜਦੋਂ ਇਹ ਲੁਹਾਰਨ ਘਰ ਦਾ ਬੂਹਾ ਲੰਘ ਕੇ ਬੱਚੇ ਦੀ ਮਾਂ ਨਾਲ ਗੱਲਾਂ ਕਰਨ ਲੱਗੀ ਅਚਾਨਕ ਬੱਚਾ ਪਾਣੀ ਦੀ ਘਾਟ ਕਾਰਣ ਅੱਖਾਂ ਜਿਹੀਆਂ ਫੇਰ ਗਿਆ ਸੀ ਤੇ ਬੇਹੋਸ਼ੀ ਜਿਹੀ ਹਾਲਤ ਵਿਚ ਪਹੁੰਚ ਗਿਆ ਤੇ ਬੱਚੇ ਦੀ ਅੰਧ-ਵਿਸ਼ਵਾਸ਼ਣ ਮਾਂ ਨੇ ਸਮਝਿਆ, ਇਹ ਡਾਕਣ ਹੈ ਜਿਸਨੇ ਮੇਰੇ ਬੱਚੇ ਦਾ ਘਰ ਵਿਚ ਪੈਰ ਪਾਉਂਦਿਆਂ ਹੀ ਕਾਲਜਾ ਕੱਢ ਲਿਆ ਹੈ ਬੱਚੇ ਦੀ ਮਾਂ ਨੇ ਬਗੈਰ ਕੁੱਝ ਹੋਰ ਸੋਚੇ ਸਮਝੇ ਬੱਸ ਇੰਨੀ ਕੁ ਗੱਲ ਤੇ ਰੌਲਾ ਪਾ ਦਿੱਤਾ ਕਿ ਡਾਕਣ ਨੇ ਬੱਚੇ ਦਾ ਕਾਲਜਾ ਕੱਢ ਕੇ ਬੱਚੇ ਨੂੰ ਮਾਰ ਦਿੱਤਾ ਹੈ।

ਇਸ ਘਟਨਾ ਤੋਂ ਬਾਅਦ ਮੈਂ ਬਹੁਤ ਸਾਰੇ ਲੋਕਾਂ ਨੂੰ ਮਿਲ ਕੇ ਉਨ੍ਹਾਂ ਨੂੰ ਸਮਝਾਇਆ ਕਿ ਦੁਨੀਆਂ ਵਿਚ ਕੋਈ ਭੂਤ ਪਰੇਤ ਜਾਂ ਹੋਰ ਗੈਬੀ-ਸ਼ਕਤੀ ਨਹੀਂ। ਇਹ ਸਿਰਫ਼ ਸਾਡੇ ਮਨ ਦਾ ਵਹਿਮ ਮਾਤਰ ਹਨ ਜਿਨ੍ਹਾਂ ਚੀਜ਼ਾਂ ਜਾਂ ਗੱਲਾਂ ਦਾ ਵਧੇਰੇ ਸਾਨੂੰ ਪਤਾ ਨਹੀਂ ਹੁੰਦਾ, ਉਨ੍ਹਾਂ ਗੱਲਾਂ ਨੂੰ ਅਸੀਂ ਅੰਧ-ਵਿਸ਼ਵਾਸ਼ ਨਾਲ ਜੋੜ ਲੈਂਦੇ ਹਾਂ ਸੋ ਇਹ ਡਾਕਣ ਪ੍ਰਥਾ (ਡੈਣ ਪ੍ਰਥਾ) ਵੀ ਸਹਿਜ ਇਕ ਅੰਧ-ਵਿਸ਼ਵਾਸ਼ ਹੀ ਹੈ। ਇਸ ਵਿਚ ਭੋਰਾ ਭਰ ਵੀ ਸਚਾਈ ਨਹੀਂ। ਅਗਰ ਕਿਸੇ ਕੋਲ ਇਹੋ ਜਿਹੀ ਕੋਈ ਗੁਪਤ ਸ਼ਕਤੀ ਹੋਵੇ ਤਾਂ ਫਿਰ ਦੁਸ਼ਮਣੀ ਵਾਲੇ ਲੋਕ ਆਪ ਦੁਸ਼ਮਣ ਨੂੰ ਮਾਰਨ ਨਾਲੋਂ ਇਨ੍ਹਾਂ ਅਖੌਤੀ ਡਾਕਣਾਂ ਨਾਲ ਸੰਪਰਕ ਕਰ ਲਿਆ ਕਰਨ ਤੇ ਡਾਕਣਾਂ ਨੂੰ ਕਹਿ ਕੇ ਦੁਸ਼ਮਣ ਨੂੰ ਮਰਵਾ ਦਿਆ ਕਰਨ। ਮੇਰੇ ਇਨ੍ਹਾਂ ਵਿਚਾਰਾਂ ਤੋਂ ਬਹੁਤ ਸਾਰੇ ਨੌਜਵਾਨ ਤੇ ਸਾਧਾਰਣ ਲੋਕ ਪ੍ਰਭਾਵਿਤ ਹੋਏ ਤੇ ਲੋਕਾਂ ਦੇ ਦਿਲਾਂ ਵਿਚੋਂ ਇਹ ਅੰਧ-ਵਿਸ਼ਵਾਸ਼ ਨਿਕਲ ਗਿਆ'।

ਨੋਟ :- ਇਹ ਪਿੰਡ ਅਬੋਹਰ ਦੇ ਨਜ਼ਦੀਕ ਬਾਗੜੀ ਲੋਕਾਂ ਦਾ ਪਿੰਡ ਹੈ। ਬਾਗੜੀ ਲੋਕਾਂ ਵਿਚ ਅੰਧ-ਵਿਸ਼ਵਾਸ਼ ਬਹੁਤ ਜ਼ਿਆਦਾ ਹਨ।

* 'ਥੁਥਕਾਰਾ ਘਾਲ' ਕਹਿਣ ਦਾ ਅਰਥ ਹੈ ਦੋ ਵਾਰੀ ਥੁੱਕ ਦੇ। ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਜਾਦੂ ਟੋਣੇ ਦਾ ਅਸਰ ਖਤਮ ਹੋ ਜਾਂਦਾ ਹੈ।

2. ਬਾਗੜੀ ਲੋਕ ਆਪਣੀ ਭਾਸ਼ਾ ਵਿਚ 'ਡੈਣ' ਨੂੰ ਡਾਕਣ ਕਹਿੰਦੇ ਹਨ।

---

## ਸਹਾਇਤਾ

| | | |
|---|---|---|
| (1) | ਜਗਦੀਸ਼ ਪ੍ਰਸ਼ਾਦ ਕੋਟਕਪੂਰਾ ਵਲੋਂ ਆਪਣੇ] ਬੱਚੇ ਦੇ ਜਨਮ ਦੀ ਖੁਸ਼ੀ ਵਿਚ | 100-00 |
| (2) | ਮਾਸਟਰ ਰਾਮ ਪ੍ਰਤਾਪ ਪਿੰਡ ਢੁੱਡੀ ਵਲੋਂ ਬਰਗਾੜੀ ਇਕਾਈ ਰਾਹੀਂ | 100-00 |



ਆਪਣੇ ਆਪ ਲਹਿ ਕੇ ਹੇਠਾਂ ਡਿੱਗਣਾ ਸੀ। ਦੂਸਰਿਆਂ ਦੋ ਸ਼ਰਤਾਂ ਜਿਨਾਂ ਵਿਚ ਲੋਕਾਂ ਸਾਹਮਣੇ ਮੰਤਰ ਮਾਰ ਕੇ ਹਥੇਲੀ ਤੇ ਸ਼ਰਾਬ ਦੀ ਬੋਤਲ ਪਰਗਟ ਕਰਨਾ ਅਤੇ ਕਿਸੇ ਕਿਸੇ ਸੁਸਾਇਟੀ ਮੈਂਬਰਾਂ ਦਾ ਆਪਣੀ ਸਕਤੀ ਰਾਹੀਂ ਜਾਨੀ ਨੁਕਸਾਨ ਕਰਨਾ ਬਾਬਿਆਂ ਦੀ ਸਲਾਹ ਨਾਲ ਉਨਾਂ ਦੇ ਸ਼ਰਧਾਲੂਆਂ ਨੇ ਪਹਿਲਾਂ ਹੀ ਵਾਪਿਸ ਲੈ ਲਈਆਂ ਸਨ। ਸਟੇਜ ਉਪਰ ਸੁਸਾਇਟੀ ਮੈਂਬਰ ਤੋਂ ਬਿਨਾਂ ਪਿੰਡ ਦੇ ਦੋ ਹੋਰ ਸਾਧ ਕੁਰਕਸ਼ੇਤਰ ਦਾਸ ਅਤੇ ਉਸ ਦੇ ਇਕ ਹੋਰ ਸਹਿਯੋਗੀ ਵੀ ਬਾਬਿਆਂ ਦੇ 'ਕਰਤਬ' ਦੇਖਣ ਲਈ ਜਾਂ ਸ਼ਾਇਦ ਉਨਾਂ ਦੀ ਮੱਦਦ ਕਰਨ ਲਈ ਬਿਰਾਜਮਾਨ ਸਨ। ਸਟੇਜ ਤੋਂ ਸੰਬੋਧਨ ਕਰਦੇ ਹੋਏ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਰਾਜਿੰਦਰ ਸਿੰਘ ਨੇ ਤਹਿ ਸ਼ੁਦਾ ਸ਼ਰਤਾਂ ਬਾਰੇ ਜਾਣੂੰ ਕਰਵਾ-ਇਆ ਇਸ ਸਬੰਧੀ ਸੁਸਾਇਟੀ ਦੀ ਪਹੁੰਚ ਲੋਕਾਂ ਨਾਲ ਸਾਂਝੀ ਕਰਦੇ ਹੋਏ ਦੱਸਿਆ ਕਿ "ਸੁਸਾਇਟੀ ਦਾ ਮੰਤਵ ਸ਼ਰਤਾਂ ਲਾਕੇ ਪੈਸੇ ਇਕੱਠੇ ਕਰਨਾ ਨਹੀਂ ਸਗੋਂ ਇਸ ਢੰਗ ਰਾਹੀਂ ਅਸੀਂ ਉਨਾਂ ਪਾਖੰਡੀਆਂ ਦਾ ਲੋਕਾਂ ਵਿਚ ਪਰਦਾਫਾਸ਼ ਕਰਨਾ ਚਾਹੁੰਦੇ ਹਾਂ ਜਿਹੜੇ ਸਾਡੇ ਭੋਲ ਭਾਲੇ ਸਾਊ ਤੇ ਕਮਾਊ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਪਾਕੇ, ਆਪਣੇ ਜੰਤਰਾਂ, ਮੰਤਰਾਂ ਸਿੱਧੀਆਂ ਦੀ ਝੂਠੀ-ਤਾਕਤ ਦਾ ਦਾਅਵਾ ਕਰਕੇ ਉਨਾਂ ਦੀ ਲੁੱਟ ਕਰਦੇ ਹਨ ਅਤੇ ਲੋਕਾਂ ਦੀਆਂ ਮੁਸਕਲਾਂ ਦੇ ਸਹੀ ਹੱਲ ਤੋਂ ਪਾਸੇ ਲਿਜਾ ਕੇ ਉਨਾਂ ਨੂੰ ਗਲਤ ਰਾਹ ਤੋਰਦੇ ਹਨ। ਉਨਾਂ ਦੱਸਿਆ ਕਿ ਸਾਨੂੰ ਇਹ ਗੱਲ ਬਿਲਕੁਲ ਸਾਫ ਹੈ ਕਿ ਇਸ 'ਬਾਬੇ' ਕੋਲ ਜਾਂ ਕਿਸੇ ਵੀ ਹੋਰ ਕੋਲ ਕੋਈ ਅਜਿਹੀ ਸ਼ਕਤੀ ਨਹੀ ਹੈ, ਸਾਡਾ ਮੰਤਵ ਸਿਰਫ ਤੁਹਾਡਾ ਭੁਲੇਖਾ ਦੂਰ ਕਰਨਾ ਹੈ"। ਬਾਬੇ ਦੇ ਇਕ ਸਰਧਾਲੂ ਵੱਲੋਂ ਵੀ ਸਟੇਜ ਤੋਂ ਲੋਕਾਂ ਸਾਹਮਣੇ ਉਸ ਦੀ ਸ਼ਕਤੀ ਬਾਰੇ ਮੁੜ ਦਾਅਵਾ ਕੀਤਾ ਗਿਆ। ਥੋੜੇ ਸਮੇਂ ਬਾਅਦ ਹੀ 'ਬਾਬਾ ਜ਼ੀ' ਸਟੇਜ ਤੇ ਆ ਗਏ। ਟੈਸਟ ਦੀ ਕਾਰਵਾਈ ਸ਼ੁਰੂ ਹੋਈ। ਪੱਗ ਨੂੰ ਗੰਢਾਂ ਦਿੱਤੀਆਂ ਗਈਆਂ ਪਰ ਪਹਿਲੀ ਗੰਢ ਕੁਰਛੇਤਰ ਦਾਸ ਨੇ ਦਿੱਤੀ ਅਤੇ ਉਹ ਸੁਸਾਇਟੀ ਮੈਂਬਰ ਵੀ ਸਟੇਜ ਤੇ ਆ ਗਏ ਜਿਨਾਂ ਦੇ ਬਾਬਾ ਜੀ ਨੇ ਕਪੜੇ ਉਤਾਰਨੇ ਸਨ। ਬਾਬਾ ਜੀ ਨੇ ਗਾਲਾਂ ਦੇ ਰੂਪ ਵਿਚ ਅਪਣੇ ਮੰਤਰ ਪੜਨੇ ਸ਼ੁਰੂ ਕੀਤੇ ਕੁਰਸ਼ੇਤਰ ਦਾਸ ਨੇ ਗੰਢਾਂ ਦੇਣ ਤੋ ਬਾਅਦ ਅਪਣਾ ਕੜਾ ਗੰਢਾਂ ਨੂੰ ਛੁਹਾਉਣ ਲਈ ਉਤਾਰ ਕੇ ਦਿੱਤਾ। ਪਰ ਹੋਇਆ ਉਹੀ ਜਿਸ ਦੀ ਕਿ ਆਸ ਸ਼ੀ। ਕਾਫੀ ਲੰਬਾ ਸਮਾਂ ਬਾਬੇ ਅਤੇ ਉਨਾਂ ਦੇ ਸ਼ਰਧਾਲੂਆਂ ਦੀ ਇੱਛਾ ਅਨੁਸਾਰ ਉਨਾਂ ਨੂੰ ਦਿੱਤਾ ਗਿਆ ਪਰ ਨਾ ਹੀ ਕੋਈ ਗੰਢ ਖੁੱਲੀ ਅਤੇ ਨਾ ਹੀ ਕਿਸੇ ਦੇ ਕੱਪੜੇ ਲੱਥੇ। ਸੁਸਾਇਟੀ ਵੱਲੋਂ ਲੋਕਾਂ ਦੀ ਤਸੱਲੀ ਕਰਾ-ਉਣ ਲਈ ਬਾਬੇ ਨੂੰ ਹੋਰ ਸਮਾਂ ਦਿੱਤਾ ਜਾਣਾ ਸੀ ਪਰ ਲੋਕਾਂ ਦਾ ਆਪਣਾ ਸਬਰ ਦਾ ਪਿਆਲਾ ਭਰ ਗਿਆ। ਉਨਾਂ ਨੇ ਬਾਬੇ ਨੂੰ ਸਟੇਜ ਤੋਂ ਧੂਹ ਲਿਆ ਅਤੇ ਉਸ ਦੀ ਚੰਗੀ ਛਿਤ-ਰੌਲ ਕਰਨ ਤੋਂ ਬਾਅਦ 'ਮਾਣ ਇੱਜਤ' ਨਾਲ ਉਸਨੂੰ ਉਸ ਦੇ ਡੇਰੇ ਵਾਪਿਸ ਛਡ ਆਏ। ਸਟੇਜ ਤੇ ਬੈਠੇ ਦੂਸਰੇ ਦੋ ਸਾਧਾਂ ਨੇ ਵੀ ਮੌਕਾ ਵਿਚਾਰ ਕੇ ਆਪਣਾ ਡੇਰੇ ਨੂੰ ਵਾਪਸੀ ਚਾਲੇ ਪਾ ਦਿੱਤੇ ਪਿੱਛੋਂ ਸੁਸਾਇਟੀ ਵੱਲੋਂ ਸਟੇਜ ਤੋਂ ਦੋ-ਤਿੰਨ ਘੰਟੇ ਲਈ ਜਾਦੂ ਦੇ ਟਰਿੱਕਾਂ ਦਾ ਸ਼ੋਅ ਕ੍ਰਿਸ਼ਨ ਬਰਗਾੜੀ ਅਤੇ ਮੁਕੰਦ ਬਾਘਾ ਪੁਰਾਣਾ ਨੇ ਦਿੱਤਾ। ਉਨਾਂ ਦੀਆਂ ਹੱਥ-ਫੇਰੀਆਂ ਦੇਖ ਕੇ ਲੋਕ ਅਚੰਭੇ ਵਿਚ ਸਨ ਸ਼ਾਇਦ ਉਹ ਸੁਸਾਇਟੀ ਦੇ ਇਨਾਂ ਮੈਂਬਰਾਂ ਨੂੰ ਹੀ 'ਸਿਆਣੇ' ਮੰਨਣ ਲੱਗ ਜਾਂਦੇ ਜੇ ਉਨਾਂ ਨੂੰ ਸਟੇਜ ਵੱਲੋਂ ਹੀ ਸਾਫ-2 ਨਾ ਦੱਸਿਆ ਜਾਂਦਾ ਕਿ ਇਹ ਕਈ ਗੈਬੀ ਸ਼ਕਤੀ ਦੇ ਮਾਲਕ ਨਹੀ ਸਿਰਫ ਹੱਥ ਦੀ ਸਫਾਈ ਹੈ। ਅਤੇ ਕੀਤੇ ਗਏ ਟਰਿੱਕਾਂ ਨੂੰ ਵਿਸਥਾਰ ਵਿਚ ਲੋਕਾਂ ਨੂੰ ਉਨਾਂ ਪਿੱਛੇ ਕੰਮ ਕਰਦੇ ਵਿਗਿਆਨਕ ਕਾਰਨ ਸਪਸ਼ਟ ਕੀਤੇ।

---

## ਸਰਗਰਮੀਆਂ

(2) ਪਿੰਡ ਗਿੱਲਪੱਤੀ ਵਿਚ ਬਹੁਜਨ ਸਮਾਜ ਪਾਰਟੀ ਦੀ ਡਰਾਮਿਆਂ ਦੀ ਸਟੇਜ ਤੋਂ ਤਰਕਸ਼ੀਲ ਸੁਸਾਇਟੀ, ਇਕਾਈ ਬਠਿੰਡਾ ਦੇ ਵਰਕਰ ਰਣਧੀਰ ਗਿੱਲਪੱਤੀ ਨੇ ਹੱਥ ਦੀ ਸਫਾਈ ਦਾ ਪ੍ਰੋਗਰਾਮ ਪੇਸ਼ ਕੀਤਾ। ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ, ਇਸਦੇ ਪ੍ਰੋਗਰਾਮ ਅਤੇ ਅਖੌਤੀ ਬਾਬਿਆਂ ਨੂੰ ਚੈਲਿੰਜ ਬਾਰੇ ਜਾਣਕਾਰੀ ਦਿੱਤੀ ਗਈ।

ਰਜਿਸਟਰੇਸ਼ਨ ਨੰ: 46587/87

# 'ਕਰਤੱਬ' ਦਿਖਾਉਣ ਆਏ ਬਾਬੇ ਨੂੰ ਲੋਕਾਂ ਵੱਲੋਂ ਕੁਟਾਪਾ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਮੁੱਢ ਤੋਂ ਹੀ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਚੈਲੰਜ ਕਰਦੀ ਆਈ ਹੈ ਪਰ ਹੁਣ ਤੱਕ ਕੋਈ ਵੀ ਅਜਿਹਾ, ਆਪਣੇ ਆਪ ਨੂੰ ਸਿਆਣਾ, ਸਾਧ ਜਾਂ ਗਿਆਨੀ ਧਿਆਨੀ ਅਖ਼ਵਾਉਣ ਵਾਲਾ ਦੂਜੇ ਲਫਜਾਂ ਵਿੱਚ ਪਾਖੰਡੀ ਸੁਸਾਇਟੀ ਦੇ ਇਸ ਚੈਲੰਜ ਦਾ ਸਾਹ-ਮਣਾ ਨਹੀਂ ਕਰ ਸਕਿਆ। ਜੇ ਕਿਸੇ ਨੇ ਅਜਿਹੀ ਸ਼ਕਤੀ ਆਪਣੇ ਕੋਲ ਹੋਣ ਦਾ ਦਾਅਵਾ ਵੀ ਕੀਤਾ ਹੈ ਤਾਂ ਸ਼ਰਤ ਦੇ ਸਮੇਂ ਤੋਂ ਪਹਿਲਾਂ ਹੀ ਮੁਆਫੀ ਮੰਗ ਕੇ ਭੱਜ ਜਾਂਦਾ ਰਿਹਾ ਹੈ ਅਤੇ ਦੁਵਾਰਾ ਉਸ ਇਲਾਕੇ ਦੇ ਲੋਕਾਂ ਦਾ ਸਾਹਮਣਾ ਨਹੀਂ ਕਰ ਸਕਿਆ। ਪਰ ਪਿਛਲੇ ਦਿਨੀਂ ਪਿੰਡ ਢਿਲਵਾਂ (ਜਿਲਾ ਸੰਗਰੂਰ ਦੇ ਇਕ ਅਜਿਹੇ ਹੀ ਸਿਆਣੇ ਨਾਲ ਸੁਸਾਇਟੀ ਦਾ ਵਾਹ ਪਿਆ ਜਿਸਨੇ ਕੇਵਲ ਸੁਸਾਇਟੀ ਮੈਂਬਰਾਂ ਨਾਲ ਸ਼ਰਤ ਹੀ ਨਹੀਂ ਲਾਈ-ਸਗੋਂ ਸੁਸਾਇਟੀ ਦੀ ਸਟੇਜ਼ ਤੇ ਆ ਕੇ ਅਜਿਹੇ ਕਰਤੱਵ ਦਿਖਾਉਣ ਦਾ ਹੌਸਲਾ ਵੀ ਕੀਤਾ। ਅਜਿਹਾ ਸ਼ਾਇਦ ਉਸ ਦੀ ਮੂਰਖਤਾ ਕਰਕੇ ਸੀ ਜਾਂ ਲੋੜੋਂ ਵੱਧ ਨਸ਼ੇ ਦੀ ਵਰਤੋਂ ਕਰਕੇ ਸੀ ਅਤੇ ਇਸ ਦਾ ਯੋਗ ਮੁਆਵਜ਼ਾ ਵੀ ਹਾਜ਼ਰ ਲੋਕਾਂ ਵੱਲੋਂ ਉਸ ਨੂੰ ਮੌਕੇ ਤੇ ਹੀ ਮਿਲ ਗਿਆ। ਇਹ ਘਟਨਾ 24 ਦਸੰਬਰ ਦੀ ਹੈ। ਇਸ ਤੋਂ ਕੁੱਝ ਦਿਨ ਪਹਿਲਾਂ ਇਸ ਇਲਾਕੇ ਦੇ ਨੌਜੁਆਨਾਂ ਨੇ ਸਾਡੇ ਸੁਸਾਇਟੀ ਵਰਕਰਾਂ ਨਾਲ ਸੰਪਰਕ ਕੀਤਾ ਅਤੇ ਆਪਣੇ ਸ਼ੁਰੂ ਦੇ ਕਰਤੱਬਾਂ ਅਤੇ ਉਸ ਦੀ ਗੈਬੀ ਸ਼ਕਤੀ ਬਾਰੇ ਜ਼ਾਣੂ ਕਰਾਇਅ। ਸਾਡੇ ਮੈਂਬਰਾਂ ਨੇ ਉਨਾਂ ਨੂੰ ਸਮਝਾਇਆ ਕਿ ਉਹ ਭੁਲੇਖੇ ਦਾ ਸ਼ਿਕਾਰ ਹਨ। ਦੁਨੀਆਂ ਵਿਚ ਕਿਸੇ ਵੀ ਆਦਮੀ ਪਾਸ ਜਾਂ ਤੁਹਾਡੇ ਬਾਬੇ ਪਾਸ ਅਜਿਹੀ ਕੋਈ ਸ਼ਕਤੀ ਨਹੀ ਹੈ। ਉਨਾਂ ਨੂੰ ਸੁਸਾਇਟੀ ਦੇ ਪਿਛਲੇ ਇਤਿਹਾਸ ਅਤੇ ਇਸ ਸੰਬੰਧੀ ਚੈਲੰਜ ਅਤੇ ਸ਼ਰਤਾਂ ਬਾਰੇ ਦੱਸਿਆ। ਪਰ ਉਹ ਬਾਬੇ ਦੇ ਸ਼ਰਧਾਲੂ ਉਸ ਤੋਂ ਇੱਥੋਂ ਤੱਕ ਪ੍ਰਭਾਵਤ ਸਨ ਕਿ ਉਨਾਂ ਨੇ ਆਪਣੇ ਕੋਲੋਂ 1000 ਰੁਪਏ ਇਕੱਠੇ ਕਰਕੇ ਸੁਸਾਇਟੀ ਪਾਸ ਜਮਾਂ ਕਰਵਾਉਣ ਲਈ ਲੈ ਆਏ। ਕਾਫੀ ਦੇਰ ਸਮਝਾਉਣ ਤੋਂ ਬਾਅਦ ਜਦੋਂ ਉਹ ਆਪਣੀ ਜਿੱਦ ਤੇ ਅੜੇ ਰਹੇ ਤਾਂ ਸਾਡੇ ਵਰਕਰਾਂ ਨੇ ਉਨਾਂ ਨਾਲ ਸਮਾਂ, ਸਥਾਨ ਅਤੇ ਸ਼ਰਤਾਂ ਤਹਿ ਕਰ ਲਈਆਂ ਨਤੀਜੇ ਵੱਜੋਂ 24 ਦਸੰਬਰ ਨੂੰ ਦਿਨੇ 11 ਵਜੇ ਸਰਕਾਰੀ ਹਾਈ ਸਕੂਲ ਢਿਲਵਾਂ ਵਿਖੇ ਸਕੂਲ ਦੇ ਬੱਚਿਆਂ, ਅਧਿਆਪਕਾਂ ਅਤੇ ਪਿੰਡ ਦੇ ਲੋਕਾਂ ਦਾ ਇਕ ਇਕੱਠ ਹੋਇਆ ਜਿਨਾਂ ਦੀ ਹਾਜਰੀ ਵਿਚ ਉਸ 'ਬਸੰਤਾਂ' ਨਾਂ ਦੇ ਅਖੌਤੀ ਸਿਆਣੇ ਜਾਂ ਬਾਬੇ ਦਾ ਸੁਸਾਇਟੀ ਮੈਂਬਰ ਵੱਲੋਂ ਟੈਸਟ ਲਿਆ ਜਾਣਾ ਸੀ ਅਤੇ ਉਸ ਵੱਲੋਂ ਸੁਸਾਇਟੀ ਮੈਂਬਰਾਂ ਨਾਲ ਤਹਿ ਕੀਤੀਆਂ ਸ਼ਰਤਾਂ ਵਿਚੋਂ ਕਿਸੇ ਇਕ ਨੂੰ ਵੀ ਪੂਰਾ ਕੀਤਾ ਜਾਣ ਦਾ ਮੌਕੇ ਤੇ ਹੀ 1000 ਰੁਪਏ ਦਾ ਇਨਾਮ ਦਿੱਤਾ ਜਾਣਾ ਸੀ। **ਤਹਿ ਸ਼ੁਦਾ ਸ਼ਰਤਾਂ ਵਿਚੋਂ ਬਾਬਿਆਂ ਵੱਲੋਂ ਇਕ ਪੱਗ ਦੀਆਂ ਗੰਢਾਂ ਨੂੰ ਫੂਕ ਮਾਰਕੇ ਮੰਤਰ ਰਾਹੀਂ ਖੋਹਲਣਾ ਸੀ। ਇਹ ਗੰਢਾਂ ਅਤੇ ਪੱਗ ਸੁਸ-ਇਟੀ ਵੱਲੋਂ ਦਿੱਤੀ ਜਾਣੀ ਸੀ ਅਤੇ ਲੋਕਾਂ ਦੀ ਹਾਜਰੀ ਵਿਚ ਹੀ ਦੂਜ਼ੀ ਸ਼ਰਤ ਵਿਚ ਮੌਕੇ ਤੇ ਹਾਜਰ ਸੁਸਇਟੀ ਮੈਂਬਰਾਂ ਦੀਆਂ ਪੈਟਾਂ ਅਤੇ ਪਾਏ ਦੂਸਰੇ ਕੱਪੜਿਆਂ ਦਾ**

(ਬਾਕੀ ਸਫਾ 23 'ਤੇ)

If Undelivered, Please Return

**VIGYANIC VICHAR**

Post Box No. 34

KoT KAPURA-151204

PRINTED MATTER

To

............................................................

............................................................

............................................................